# JAPUJĪ SĀHIB

## TEXT AND TRANSLATION IN PUNJABI, HINDI & ENGLISH

RAJINDER KAUR ROHI

# JAPUJĪ SĀHIB

TEXT AND TRANSLATION
IN
PUNJABI, HINDI & ENGLISH

# JAPUJĪ SĀHIB

TEXT AND TRANSLATION
IN
PUNJABI, HINDI & ENGLISH

Dr. RAJINDER KAUR ROHI

PUBLICATION BUREAU
PUNJABI UNIVERSITY, PATIALA

# JAPUJĪ SĀHIB
# TEXT AND TRANSLATION
# IN PUNJABI, HINDI & ENGLISH

*By*
Dr. RAJINDER KAUR ROHI
Reader
Department of Religious Studies
Punjabi University. Patiala

ISBN 81-7380-936-4

2010
Copies : 1100
Price : 160.00

Published by Dr. Manjit Singh, Registrar,
Punjabi University, Patiala and Printed at Pearl Books (P) Ltd., Patiala.

# ਮੁੱਖਬੰਧ

ਸਿੱਖ ਧਰਮ ਗ੍ਰੰਥ ਦਾ ਆਰੰਭ ਜਪੁਜੀ ਨਾਲ ਹੁੰਦਾ ਹੈ । ਜਪੁਜੀ ਦਾ ਸ਼ਾਬਦਿਕ ਅਰਥ ਹੈ ਵਾਹਿਗੁਰੂ ਦਾ ਨਾਮ ਜਪਣ ਲਈ ਪ੍ਰੇਰਨਾ । ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਰਚਨਾ ਨੂੰ ਸਿੱਖ ਵਿਚਾਰਧਾਰਾ ਦਾ ਆਰੰਭ ਅਤੇ ਨਿਚੋੜ ਕਿਹਾ ਗਿਆ ਹੈ । ਸਿੱਖ ਪਰੰਪਰਾ ਵਿਚ ਇਸ ਬਾਣੀ ਨੂੰ ਸਾਰੀਆਂ ਬਾਣੀਆਂ ਤੋਂ ਪਹਿਲਾਂ ਰਚੇ ਜਾਣ ਦਾ ਮਾਣ ਹਾਸਿਲ ਹੈ । ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਈਂ ਨਦੀ ਵਿਚ ਪ੍ਰਵੇਸ਼ ਕਰਨ ਅਤੇ ਅਕਾਲ ਪੁਰਖ ਦੇ ਸਨਮੁਖ ਹੋਣ ਤੋਂ ਤਤਕਾਲ ਬਾਅਦ ਇਹ ਰਚਨਾ ਹੋਂਦ ਵਿਚ ਆਈ । ਜਪੁਜੀ ਇਲਾਹੀ ਗੁਣਾਂ ਨੂੰ ਸ਼ੁੱਧ ਸਰੂਪ ਵਿਚ ਨਿਖੇੜ ਕੇਸਾਧਕ ਦੇ ਸਾਹਮਣੇ ਅਕਾਲ ਪੁਰਖ ਦੀ ਹੋਂਦ ਦੇ ਸੱਚੇ ਗਿਆਨ ਦਾ ਪ੍ਰਗਟਾਵਾ ਹੈ । ਉਸ ਪਰਮਾਤਮਾ ਦੀ ਇਲਾਹੀ ਹੋਂਦ ਨੂੰ ਪਰਮ ਸੱਤ ਮੰਨਣਾ, ਉਸ ਦੇ ਰਾਹ ਤੇ ਚੱਲਣਾ ਅਤੇ ਉਸ ਦੀ ਹੋਂਦ ਵਿਚ ਉਹੀ ਹੋ ਜਾਣਾ ਜਪੁਜੀ ਦਾ ਮੁਖ ਆਸ਼ਾ ਹੈ । ਇੱਕ ਸੱਚਾ ਇਨਸਾਨ ਜੋ ਵਾਹਿਗੁਰੂ ਦੀ ਹੋਂਦ ਅਤੇ ਉਸ ਦੇ ਰਾਹ, ਉਸ ਦੇ ਸੰਸਾਰ ਦੀ ਵਿਸ਼ਾਲਤਾ ਅਤੇ ਉਸ ਦੇ ਉਦੇਸ਼ ਨੂੰ ਜਾਨਣ ਦਾ ਇਛੁੱਕ ਹੈ ਉਸ ਲਈ ਜਪੁਜੀ ਇਕ ਲਾਹੇਵੰਦ ਜ਼ਰੀਆ ਹੈ । ਵਾਹਿਗੁਰੂ ਨੂੰ ਸੱਚ ਜਾਨਣਾ, ਉਸ ਨੂੰ ਪ੍ਰਾਪਤ ਕਰਨ ਲਈ ਸਚਿਆਰ ਹੋਣਾ ਅਤੇ ਸੱਚੇ ਰਾਹ ਤੇ ਚੱਲਦੇ-ਚੱਲਦੇ ਡੂੰਘੇ ਅਤੇ ਔਖੇ ਅਧਿਆਤਮਿਕ ਰਸਤਿਆਂ ਨੂੰ ਪਾਰ ਕਰਨ ਦੀ ਜਾਚ ਜਪੁਜੀ ਵਿਚ ਸਿਖਾਈ ਗਈ ਹੈ।

ਜਪੁਜੀ ਅਨੁਸਾਰ ਮਨੁੱਖੀ ਹੋਂਦ ਨੂੰ ਵਾਹਿਗੁਰੂ ਦੇ ਪਿਆਰ ਵਿਚ .ਫਨਾ ਕਰਕੇ ਉਸ ਨੂੰ ਪਸੰਦ ਆਉਣ ਵਾਲੇ ਗਹਿਣੇ ਵਾਂਗ ਬਣਾ ਲੈਣਾ ਹੀ ਇੱਕ ਸੱਚੇ ਸਿੱਖ ਦੇ ਜੀਵਨ ਦਾ ਉਦੇਸ਼ ਹੈ । ਸਿੱਖ ਜੀਵਨ ਦੀ ਸ਼ੁਰੂਆਤ ਜਪੁਜੀ ਸੁਣਨ, ਪੜ੍ਹਨ ਅਤੇ ਵਿਚਾਰਨ ਤੋਂ ਹੁੰਦੀ ਹੈ । ਜਪੁਜੀ ਦੀ ਸਹੀ ਸਮਝ ਤੋਂ ਬਿਨਾ ਸਮੁੱਚੀ ਸਿੱਖ ਵਿਚਾਰਧਾਰਾ ਨੂੰ ਸਮਝਿਆ ਨਹੀਂ ਜਾ ਸਕਦਾ । ਸਿੱਖ ਰਹਿਤ ਮਰਯਾਦਾ ਅਨੁਸਾਰ ਇੱਕ ਸਿੱਖ ਲਈ ਰੋਜ਼ਾਨਾ ਪੰਜ ਬਾਣੀਆਂ ਦਾ ਪਾਠ ਕਰਨ ਦਾ ਹੁਕਮ ਹੈ । ਇਹ ਬਾਣੀਆਂ ਉਸ ਨੂੰ ਅਧਿਆਤਮਿਕਤਾ ਦੇ ਸਰਵਉੱਚ ਸ੍ਰੋਤ; ਸ਼ਬਦ ਗੁਰੂ ਨਾਲ ਜੋੜ ਕੇ ਰਖਦੀਆਂ ਹਨ । ਉਨ੍ਹਾਂ ਸਾਰੀਆਂ ਬਾਣੀਆਂ ਵਿਚੋਂ ਸਭ ਤੋਂ ਵੱਧ ਮਹੱਤਤਾ ਅਤੇ ਪਹਿਲ ਜਪੁਜੀ ਨੂੰ ਦਿੱਤੀ ਗਈ ਹੈ । ਸਿੱਖ ਜੀਵਨ ਵਿਚ ਗੁਰੂ ਨਾਨਕ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਅੰਮ੍ਰਿਤ ਵੇਲੇ ਜਪੁਜੀ ਦਾ ਪਾਠ ਕਰਨ ਦੀ ਪਰੰਪਰਾ ਹੈ । ਰੋਜ਼ਾਨਾ ਇਸ ਪਾਠ ਦਾ ਭਾਵ ਹੈ ਪਰਮ ਸੱਤ ਵਾਹਿਗੁਰੂ ਦੇ ਗੁਣ, ਉਸ ਦੀ ਵਿਸ਼ਾਲਤਾ, ਉਸ ਨੂੰ

ਪੂਜਣ ਵਾਲਿਆਂ ਦੀ ਅਣਗਿਣਤਤਾ ਅਤੇ ਉਸ ਦੀ ਰਹਿਮ ਦੀ ਨਦਰ ਨੂੰ ਬਾਰ ਬਾਰ ਮਨ ਵਿਚ ਵਸਾਉਣਾ ਤਾਂ ਕਿ ਉਸ ਦਾ ਭੈ ਅਤੇ ਭਉ ਹਮੇਸ਼ਾ ਮਨ ਵਿਚ ਵੱਸਿਆ ਰਹੇ ਕਦੇ ਭੁੱਲੇ ਨਾ । ਹੱਥਲਾ ਕੰਮ ਉਨ੍ਹਾਂ ਪਾਠਕਾਂ ਤੱਕ ਜਪੁਜੀ ਦਾ ਪਵਿੱਤਰ ਸੁਨੇਹਾ ਪਹੁੰਚਾਣ ਦਾ ਇੱਕ ਨਿਮਾਣਾ ਜਿਹਾ ਉਪਰਾਲਾ ਹੈ ਜੋ ਭਾਸ਼ਾ ਦੀ ਬੰਦਿਸ਼ ਕਰਕੇ ਉਸ ਤੱਕ ਪਹੁੰਚਣ ਤੋਂ ਅਸਮਰੱਥ ਸਨ । ਮੇਰੀ ਇਸ ਕੋਸ਼ਿਸ਼ ਵਿਚ ਕੁਝ ਸਹਿਕਰਮੀਆਂ; ਡਾ. ਰਾਜੇਸ਼ ਰੰਜਨ, ਡਾ. ਅਬਨੀਸ਼ ਕੌਰ ਅਤੇ ਡਾ. ਬੀ. ਸਿਨਹਾ ਨੇ ਬੇਝਿਜਕ ਹੋ ਕੇ ਮੇਰੀ ਮੱਦਦ ਕੀਤੀ ਹੈ ਮੈਂ ਤਹਿ ਦਿਲੋਂ ਉਨ੍ਹਾਂ ਦੀ ਧੰਨਵਾਦੀ ਹਾਂ । ਕੰਪਿਊਟਰ ਦੀਆਂ ਸੈਟਿੰਗਜ਼ ਲਈ ਮੇਰੀ ਮੱਦਦ ਕਰਨ ਵਾਸਤੇ ਮੈਂ ਆਪਣੇ ਬੇਟੇ ਕੰਵਰ ਸੁਮੀਤ ਸਿੰਘ ਦਾ ਧੰਨਵਾਦ ਕਰਦੀ ਹਾਂ । ਕਿਸੇ ਤਰ੍ਹਾਂ ਦੀ ਕਮੀ ਜਾਂ ਤਰੁਟੀ ਲਈ ਮੈਂ ਆਪ ਜ਼ਿਮੇਂਵਾਰ ਹਾਂ ਅਤੇ ਪਾਠਕਾਂ ਦੀ ਸੁਹਿਰਦ ਆਲੋਚਨਾ ਸਦਕਾ ਮੈਂ ਉਨ੍ਹਾਂ ਤਰੁਟੀਆਂ ਨੂੰ ਸੁਧਾਰਨ ਦਾ ਯਤਨ ਕਰਾਂਗੀ ।

ਰਾਜਿੰਦਰ ਕੌਰ ਰੋਹੀ

ਰੀਡਰ

# प्रस्तावना

सिख धर्मग्रन्थ श्री गुरु ग्रन्थ साहिब का आरम्भ जपुजी से होता है। जपुजी का शाब्दिक अर्थ है वाहिगुरु का नाम स्मरण करने की प्रेरणा। गुरु नानक देव जी की इस रचना को सिख विचारधारा का आरम्भ और निचोड़ माना जाता है। सिख परम्परा में इस बाणी को सबसे पहले रचे जाने का सौभाग्य प्राप्त है। कहा जाता है कि श्री गुरु नानक देव जी के वेंई नदी में प्रवेश करने व अकाल पुरुष के सन्मुख होने के तत्काल बाद गुरु नानक ने इस बाणी की रचना की।

जपुजी असल में दैवी गुणों को शुद्ध रूप में साधक के सामने प्रस्तुत करने का माध्यम है। इस में अकाल पुरुष की हस्ती के सच्चे ज्ञान का दर्पण है। दैवी हस्ती को परम सत्य मानना, उस सत्य के रास्ते पर चलना और उस पर चलते चलते आखिर में उसी सत्य का रूप हो जाना ही जपुजी की शिक्षा का मुख्य उदेश्य है। एक सच्चा साधक जो वाहिगुरू की हस्ती, उसके संसार और उसकी विशालता को जानने का इच्छुक हो तो जपुजी उस साधक के लिए एक बहुत लाभदायक माध्यम है। वाहिगुरु को अन्तिम सत्य मानना, उस सत्य को प्राप्त करने के लिए सत्यवादी होना और उसी सत्य का रूप होने के लिए गहरे और कठिन आध्यात्मिक रास्तों को पार करने की विधि भी जपुजी में सिखाई गई है। मानव हस्ती को वाहिगुरु के प्यार में सम्मिलित करके उसको पसंद आने वाला गहना बना लेना भी जपुजी द्वारा बताई गई जीवन विधि का एक नमूना है।

सिख जीवन की शुरूआत जपुजी पढ़ने, समझने और उसकी विचार करने से होती है। जपुजी की सही समझ के बिना सम्पूर्ण सिख विचारधारा को समझा नहीं जा सकता। एक सिख के दिन की शुरूआत भी जपुजी से होती है, क्योंकि दिन में सबसे पहले जिस बाणी के पाठ का हुक्म है वह जपुजी ही है। सिख परम्परा में गुरु नानक से लेकर अब तक जपुजी का पाठ प्रति दिन

प्रातः किया जाता है। इस पाठ का अर्थ है; सच्ची हस्ती, सच्चे ज्ञान के स्रोत, आप सत्य वाहिगुरु के गुण, उनकी विशालता, उसको पूजने वालों की असंख्यता और उसकी दया दृष्टि को बार-बार मन में बसाना तां कि उसका प्यार हमेशा मन में बसा रहे, कभी भूले नहीं।

यह कार्य उन पाठकों तक जपुजी का पवित्र संदेश पहुँचाने का एक तुच्छ प्रयास है जो किसी तरह से भाषा की मजबूरी की वजह से उस तक पहुँचने से असमर्थ हैं।

मेरे इस प्रयास में मेरे कुछ सहकर्मियों ने बेझिझक हो कर मेरी मदद की है, उन में से कुछ नाम है; डा. राजेश रंजन, डा. अबनीश कौर और डा. बी. सिन्हा, मैं उनकी आभारी हुँ। मैं अपने बेटे कंवर सुमीत सिंह की भी आभारी हूँ जिसने कम्प्यूटर सैटिंगज़ में मेरी मदद की।

इस कार्य में अगर कोई गलती या कमी रह गई है तो मैं उसकी पूरी ज़िम्मेदारी लेती हुँ। पाठकों की सुहृद आलोचना से मैं अपनी कमियाँ सुधारने का प्रयास कर सकूँगी।

राजिन्दर कौर रोही<br>
रीडर

# PREFACE

Gurū Granth Sāhib starts with Japujī. The meaning of Japujī stands for inspiration for recitation of God's name. This Bānī is uttered by Gurū Nānak the founder of the Sikh faith. It is known as the beginning and the crux of the ideology presented by Gurū Nānak. It is also known that the essence of the whole of the Bānī of Gurū Granth Sāhib exists in Japujī. It is credited to having been uttered as the very first Bānī in the Sikh tradition. The Sikh tradition holds that after Gurū Nānak's entering into Vaeen Nadee and coming into face to face with God, Japujī was the first Bānī uttered by Gurū Nanāk.

Japujī is the presentation of the Divine attributes before the worshipper in the pure form and is the expression of God's timeless existence and knowledge. To know the Divine existence as the eternal truth, to tread upon it's path and finally to become truth Itself is an essential message of Japujī. A truthful person who craves to know the vastness of the attributes of God and the vastness of His world, for him Japujī is a very helpful medium. To realize the Eternal Truth, a Sikh has to become truthful, for that he covers deep and difficult passages of spiritual journey and Japujī shows the way. Because Japujī teaches how to merge the individual existence into the real existence of God and how and what to become to be liked by Him.

The Sikh way of life starts with listening, reading and discussing the content of Japujī. It is almost difficult to understand the complete Sikh ideology without understanding Japujī. After recitation of God's name in the wee hours of morning the day for

a Sikh starts with the recitation of Japujī. According to the Sikh code of conduct a Sikh is supposed to recite five Bānīs daily, amongst these Bānis Japujī is the first and most important. In the Sikh tradition right from the time of Gurū Nānak this Bānī is recited every morning. The purpose of this daily recitation is to keep in mind The Truth (God), the vastness of His attributes, the uncounted number of His worshippers and His grace so that we remember Him everyday and never forget Him.

The work in hand is a humble attempt to reach those readers with the message of Japujī who somehow cannot reach it's message due to the limitation of language. In this attempt some of my colleagues; Dr. Rajesh Ranjan and Dr. Abnish Kaur helped me without any hesitation I am really thankful to them. I am thankful to Dr. B. Sinha, the head of the department, for her inspiration and co-operation. My thanks is also due to my son Kanwer Sumit Singh who helped me in computer settings.

I myself take the responsibility of any mistake or discrepancy in the work in hand. With the open and constructive criticism by the esteemed readers I would be able to correct myself.

Rajinder Kaur Rohi
Reader

TRANSCRIPTION/PRONUNCIATION KEY FOR NON-ENGLISH WORDS/PHRASES

Certain names and terms have been used in the text in their original Punjabi form. In order to facilitate their correct pronunciation, the following key has been used while transcribing the original into the Roman script:

| Punjabi phonemes (Gurmukhī Script) Letter | Vowel symbol | Hindi/Sanskrit phonemes (Devanāgarī Script) Letter | Vowel symbol | Urdu/Persian Arabic phonemes (Persian Script) Letter | Vowel symbol | Roman Script equivalents |
|---|---|---|---|---|---|---|
| ਅ | | अ | | اَ | َ | a |
| ਆ | ਾ | आ | ा | آ | ا | ā |
| ਇ | ਿ | इ | ि | اِ | ِ | i |
| ਈ | ੀ | ई | ी | اِی | ِی | ī |
| ਉ | ੁ | उ | ु | اُ | ُ | u |
| ਊ | ੂ | ऊ | ू | اُو | و | ū |
| ਏ | ੇ | ए | े | اے | ے | e |
| ਐ | ੈ | ऐ | ै | اَے | ے | ai |
| ਓ | ੋ | ओ | ो | او | و | o |
| ਔ | ੌ | औ | ौ | او | وْ | au |
| ਸ | | स | | ث، س، ص | | s |
| ਹ | | ह | | ح، ھ، ہ | | h |
| ਕ | | क | | ک | | k |
| ਖ | | ख | | کھ | | kh |
| ਗ | | ग | | گ | | g |
| ਘ | | घ | | گھ | | gh |
| ਙ | | ङ | | - | | ṅ |
| ਚ | | च | | چ | | ch or c (1) |
| ਛ | | छ | | چھ | | chh or ch (1) |
| ਜ | | ज | | ج | | j |
| ਝ | | झ | | جھ | | jh |
| ਞ | | ञ | | | | ñ |
| ਟ | | ट | | ٹ | | |
| ਠ | | ठ | | ٹھ | | ṭh |
| ਡ | | ड | | ڈ | | ḍ |
| ਢ | | ढ | | ڈھ | | ḍh |
| ਣ | | ण | | - | | ṇ |

## TRANSCRIPTION/PRONUNCIATION KEY FOR NON-ENGLISH WORDS/PHRASES

| Punjabi phonemes (Gurmukhī Script) Letter / Vowel symbol | Hindi/Sanskrit phonemes (Devanāgarī Script) Letter / Vowel symbol | Urdu/Persian Arabic phonemes (Persian Script) Letter / Vowel symbol | Roman Script equivalents |
|---|---|---|---|
| ਤ | त | ت ، ط | t |
| ਥ | थ | تھ | th |
| ਦ | द | د | d |
| ਧ | ध | دھ | dh |
| ਨ | न | ن | n |
| ਪ | प | پ | p |
| ਫ | फ | پھ | ph |
| ਬ | ब | ب | b |
| ਭ | भ | بھ | bh |
| ਮ | म | م | m |
| ਯ | य | ی | y |
| ਰ | र | ر | r |
| ਲ | ल | ل | l |
| ਵ | व | و | v, w (2) |
| ੜ | ड़ | ڑ | ṛ |
| ੜ੍ਹ | ढ़ | ڑھ | ṛh |
| ਸ਼ | श | ش | sh, sś |
| ਖ਼ | | خ | kh |
| ਗ਼ | | غ | gh |
| ਜ਼ | | ذ، ز، ض، ظ | z |
| ਫ਼ | | ف | f |
| | ऋ | | ṛ (4) |
| | ष | | ṣ (4) |
| | क्ष | | kṣ |
| | त्र | | tr |
| | ज्ञ | | jñ, gi, gy (5) |
| | | ع | ’followed by vowel symbol |
| | | ق | q |

ੴ

ਪਰਮਾਤਮਾ ਇੱਕ ਹੈ ਅਤੇ ਹਰ ਜਗ੍ਹਾ ਇੱਕੋ ਤਰ੍ਹਾਂ ਨਾਲ ਮੌਜੂਦ ਹੈ ।

**एक ओअंकार**

परमात्मा एक है और हर जगह समान रूप में व्यापक है।

**ek oaṇkār.**

God is one and is equally present everywhere.

**ਸਤਿ ਨਾਮੁ**

ਸੱਚ ਉਸ ਪ੍ਰਭੂ ਦਾ ਨਾਮ ਹੈ ।

**सति नामु**

सत्य उस प्रभु का नाम है।

**sati nāmu.**

Truth is His name.

**ਕਰਤਾ ਪੁਰਖੁ**

ਪ੍ਰਭੂ ਹੀ ਸੰਸਾਰ ਦੀ ਰਚਨਾ ਕਰਨ ਵਾਲਾ ਹੈ ਅਤੇ ਆਪਣੇ ਆਪ ਨੂੰ ਆਪਣੀ ਰਚਨਾ ਰਾਹੀਂ ਪ੍ਰਗਟ ਕਰਦਾ ਹੈ ।

**करता पुरखु**

प्रभु ही संसार की रचना करने वाला है और अपने आप को अपनी रचना द्वारा प्रकट करता है।

**kartā purakhu.**

He is the creator and expresses Himself through His creation.

**ਨਿਰਭਉ**

ਉਸ ਨੂੰ ਕਿਸੇ ਦਾ ਡਰ ਨਹੀਂ ।

**निरभउ**

उसे किसी का डर नहीं है।

**nirbhau.**

He is without fear.

**ਨਿਰਵੈਰ**
ਉਸ ਦੀ ਕਿਸੇ ਨਾਲ ਦੁਸ਼ਮਣੀ ਨਹੀਂ ।
**निरवैर**
उसकी किसी के साथ दुश्मनी नहीं है।
**nirvair.**
He is without enmity.

**ਅਕਾਲ ਮੂਰਤਿ**
ਪਰਮਾਤਮਾ ਉਹ ਸਰੂਪ ਹੈ ਜੋ ਸਮੇਂ ਦੇ ਬੰਧਨ ਤੋਂ ਮੁਕਤ ਹੈ । ਉਸ ਦਾ ਜਨਮ ਜਾਂ ਮੌਤ ਨਹੀਂ ਹੁੰਦੀ ।
**अकाल मूरति**
प्रभु वह मूरत है जो समय के बन्धन से मुक्त है वह जन्म और मृत्यु चक्र से परे है।
**akāl mūrati.**
God is the form which is beyond limits of time, neither He takes birth nor dies.

**ਅਜੂਨੀ**
ਪਰਮਾਤਮਾ ਕਿਸੇ ਵੀ ਰੂਪ ਵਿੱਚ ਜਨਮ ਨਹੀਂ ਲੈਂਦਾ ।
**अजूनी**
परमात्मा किसी भी रूप में जन्म नहीं लेता।
**ajūnī.**
He does not take birth in any form.

**ਸੈਭੰ**
ਵਾਹਿਗੁਰੂ ਨੇ ਆਪਣੇ ਆਪ ਨੂੰ ਆਪ ਹੀ ਪੈਦਾ ਕੀਤਾ ।
**सैभं**
वाहिगुरू ने अपने आप को खुद ही पैदा किया।
**saibhaṁ.**

God created Himself.

**ਗੁਰ ਪ੍ਰਸਾਦਿ ॥**

ਗੁਰੂ ਦੀ ਕ੍ਰਿਪਾ ਨਾਲ ਉਸ ਦੀ ਪ੍ਰਾਪਤੀ ਹੁੰਦੀ ਹੈ ।

**गुर प्रसादि।**

गुरू की कृपा से उसकी प्राप्ति होती है।

**gur parsādi.**

He is realised with the grace of the Gurū.

**ਜਪੁ ॥**

ਉਸ ਦਾ ਸਿਮਰਨ ਕਰ ।

**जपु।**

उसका स्मरण करो।

**japu.**

Recite His name.

**ਆਦਿ ਸਚੁ**

ਵਾਹਿਗੁਰੂ ਇੱਕ ਐਸੀ ਸੱਚਾਈ ਹੈ ਜੋ ਸ਼ੁਰੂ ਤੋਂ ਹੀ ਮੌਜੂਦ ਸੀ ।

**आदि सचु**

वाहिगुरू एक ऐसी सच्चाई है जो शुरू से ही मौजूद थी।

**ādi sachu.**

God is that Eternal Reality: Which was present in the beginning.

**ਜੁਗਾਦਿ ਸਚੁ ॥**

ਜੁਗਾਂ ਦੇ ਆਰੰਭ ਵਿਚ ਭੀ ਉਹ ਸਦਾ ਸਥਿਰ ਰਹਿਣ ਵਾਲਾ ਵਾਹਿਗੁਰੂ ਹੀ ਮੌਜੂਦ ਸੀ ।

**जुगादि सचु।**

युगों के आरम्भ में भी वह सदा रहने वाला प्रभु ही मौजूद था।

**jugādi sachu.**

He the Eternal God was present before the counting of ages.

**ਹੈ ਭੀ ਸਚੁ**

ਉਹ ਹੁਣ ਭੀ ਮੌਜੂਦ ਹੈ ।

**है भी सचु।**

अब भी वह मौजूद है।

**hai bhī sachu.**

He is present even now.

**ਨਾਨਕ ਹੋਸੀ ਭੀ ਸਚੁ ॥**

ਹੇ ਨਾਨਕ ! ਉਹ ਵਾਹਿਗੁਰੂ ਹਮੇਸ਼ਾ ਮੌਜੂਦ ਰਹੇਗਾ ।

**नानक होसी भी सचु।**

हे नानक ! वह वाहिगुरू हमेशा मौजूद रहेगा।

**nānak hosī bhī sachu.**

O Nānak ! That Truth (Vahigurū) will remain forever.

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ ॥**

ਲੱਖਾਂ ਵਾਰੀ ਇਸ਼ਨਾਨ ਕਰਨ ਨਾਲ ਵੀ ਸੱਚੀ ਸ਼ੁੱਧਤਾ ਪ੍ਰਾਪਤ ਨਹੀਂ ਹੁੰਦੀ ।

**सोचै सोचि न होवई जे सोची लखवार।**

लाखों बार नहाने से भी सच्ची शुद्धता प्राप्त नहीं होती।

**sochai sochi na hovaī je sochī lakhvār.**

Even after taking bath for lacs of times the real purification is not attained.

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥**

ਲਗਾਤਾਰ ਸਮਾਧੀ ਵਿਚ ਲੀਨ ਰਹਿ ਕੇ ਵੀ ਮਨ ਪੂਰੀ ਤਰਾਂ ਸ਼ਾਂਤ ਨਹੀਂ ਹੁੰਦਾ ।

**चुपै चुप न होवई जे लाइ रहा लिवतार।**

लगातार समाधिस्थ होकर भी मन पूरी तरह शांत नहीं होता।

**chupai chup na hovaī je lāe rahā livtār.**

Even after continuous meditation a complete stillness of mind is not attained.

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥**

ਅਤ੍ਰਿਪਤ ਮਨ ਦੀ ਭੁਖ ਕਦੇ ਨਹੀਂ ਮਿਟਦੀ ਭਾਂਵੇ ਕਈ ਸੰਸਾਰਾਂ ਦਾ ਸਮਾਨ ਨਾਲ ਬੰਨ੍ਹਿਆ ਹੋਵੇ ।

**भुखिआ भुख न उतरी जे बंना पुरीआ भार।**

अतृप्त मन की भूख कभी नहीं मिटती चाहे कई संसारों के भार जितना सामान साथ बांधा हो।

**bhukhiā bhukh na uttarī je bannā puriā bhār.**

Even while taking loads of many worlds along, the hunger of unsatisfied mind never gets satisfied.

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥**

ਭਾਂਵੇ ਕਿਸੇ ਕੋਲ ਆਪਣੀਆਂ ਹਜ਼ਾਰਾਂ ਲੱਖਾਂ ਅਕਲਾਂ ਹੋਣ ਤਾਂ ਵੀ ਵਾਹਿਗੁਰੂ ਦੇ ਰਸਤੇ ਤੇ ਇੱਕ ਵੀ ਕੰਮ ਨਹੀਂ ਆਂਉਂਦੀ ।

**सहस सिआणपा लख होहि त इक न चलै नालि।**

चाहे किसी के पास अपनी हज़ारों लाखों बुद्धियाँ हों तो भी वाहिगुरू के रास्ते पर एक भी काम नहीं आती।

**sahas siānpā lakh hohi ta ik na chalai nāli.**

If one has thousands and lacs of personal wisdoms but not even a single works on the way to the Truth.

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

ਸੱਚ ਦੇ ਰਾਹ ਤੇ ਚੱਲਣ ਵਾਲਾ ਸੱਚਾ ਕਿਵੇਂ ਬਣਿਆ ਜਾਵੇ ਅਤੇ ਝੂਠ ਦਾ ਪਰਦਾ ਕਿਵੇਂ ਟੁੱਟੇ।

**किव सचिआरा होईऐ किव कूड़ै तुटै पालि।**

उस सत्य (वाहिगुरू) के रास्ते पर चलने वाला सत्यवादी कैसे बना जाए और झूठ का पर्दा कैसे टूटे।

**kiv sachiārā hoīai kiv kuṛai tuṭai pāli.**

How to become truthful and how the veil of falsehood be broken.

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਹੇ ਨਾਨਕ ! ਇਹ ਤੱਥ ਵੀ ਨਾਲ ਹੀ ਲਿਖਿਆ ਹੋਇਆ ਹੈ ਕਿ ਪ੍ਰਭੂ ਦੇ ਦੱਸੇ ਹੋਏ ਨਿਯਮਾਂ ਦੀ ਪਾਲਨਾ ਕਰਨ ਨਾਲ ਅਤੇ ਉਸ ਦੀ ਮਰਜ਼ੀ ਮੰਨਣ ਨਾਲ ਹੀ ਉਸ (ਸੱਚ)

ਦੇ ਰਸਤੇ ਉੱਪਰ ਚੱਲਿਆ ਜਾ ਸਕਦਾ ਹੈ ।

**हुकमि रजाई चलणा नानक लिखिआ नालि।**

हे नानक ! यह तथ्य भी साथ ही लिखा है कि प्रभु द्वारा बताए हुए नियमों की पालना करने से तथा उसके हुक्म को मानने से ही उसके रास्ते पर चला जा सकता है।

**hukami rajāī chalaṇā nānak likhiā nāli.**

O Nānak ! This fact is written along that by obeying God 's rules as ordained by Him and while remaining in His will we can tread on the way to God (Truth).

**ਹੁਕਮੀ ਹੋਵਨਿ ਆਕਾਰ ਹੁਕਮਿ ਨ ਕਹਿਆ ਜਾਈ ॥**

ਪ੍ਰਭੂ ਦੇ ਹੁਕਮ ਨਾਲ ਹੀ ਜੀਵਾਂ ਦੇ ਸਰੀਰ ਬਣਦੇ ਹਨ, ਪਰ ਉਸ ਦੇ ਹੁਕਮ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ।

**हुकमी होवनि आकार हुकमि न कहिआ जाई।**

प्रभु के हुक्म से ही जीवों के शरीर बनते हैं, लेकिन उसके हुक्म को बयान नहीं किया जा सकता।

**hukamī hovani ākār hukami na kahiā jāī.**

By God's ordinance forms of creatures are created but His ordinance cannot be described.

**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**

ਰੱਬ ਦੇ ਹੁਕਮ ਨਾਲ ਹੀ ਸੰਸਾਰ ਦੇ ਜੀਵ ਪੈਦਾ ਹੁੰਦੇ ਹਨ ਅਤੇ ਉਸੇ ਦੇ ਹੁਕਮ ਨਾਲ ਉਨ੍ਹਾਂ ਨੂੰ ਇੱਜ਼ਤ ਪ੍ਰਾਪਤ ਹੁੰਦੀ ਹੈ ।

**हुकमी होवनि जीअ हुकमि मिलै वडिआई।**

प्रभु के हुक्म से ही संसार के जीव पैदा होते हैं और उसी के हुक्म से उनहें सम्मान प्राप्त होता है।

**hukamī hovani jīa hukami milai vaḍiāī.**

With His will creatures are born and with His will they obtain respect.

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਪ੍ਰਭੂ ਦੇ ਹੁਕਮ ਨਾਲ ਹੀ ਜੀਵ ਵਧੀਆ ਜਾਂ ਘਟੀਆ ਹੁੰਦੇ ਹਨ ਅਤੇ ਹੁਕਮ ਵਿਚ ਲਿਖੇ ਅਨੁਸਾਰ ਹੀ ਉਹ ਦੁਖ ਸੁਖ ਭੋਗਦੇ ਹਨ ।

**हुकमी उतमु नीचु हुकमि लिखि दुख सुख पाईअहि।**

प्रभु के हुक्म से ही जीव बढ़िया या घटिया होते है और उसी के हुक्म से जीव दुख या सुख प्राप्त करते हैं।

**hukamī utamu nīchu hukami likhi dukh sukh pāīahi.**

According to His will creatures are superior or inferior and according to His will they obtain pleasure and pain.

**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥**

ਵਾਹਿਗੁਰੂ ਦੇ ਹੁਕਮ ਨਾਲ ਹੀ ਕਈ ਜੀਵਾਂ ਤੇ ਉਸ ਦੀ ਕ੍ਰਿਪਾ ਹੋ ਜਾਂਦੀ ਹੈ ਅਤੇ ਕਈ ਜਨਮ ਮਰਨ ਦੇ ਚੱਕਰ ਵਿਚ ਭਟਕਦੇ ਰਹਿੰਦੇ ਹਨ ।

**इकना हुकमी बखसीस इकि हुकमी सदा भवाईअहि।**

वाहिगुरू के हुक्म से ही कुछ लोगों पर उसकी कृपा हो जाती है और कुछ लोग जन्म—मरन के चक्र में हमेशा भटकते रहते हैं।

**iknā hukamī bakhsīs iki hukamī sadā bhavāīahi.**

With God's will some are blessed and some whirl around forever in the circle of birth and death.

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**

ਸਭ ਕੁਝ ਪ੍ਰਭੂ ਦੇ ਹੁਕਮ ਨਾਲ ਹੀ ਹੋ ਰਿਹਾ ਹੈ । ਕੁਝ ਵੀ ਉਸ ਦੇ ਹੁਕਮ ਤੋਂ ਬਿਨਾਂ ਨਹੀਂ ਹੁੰਦਾ ।

**हुकमै अंदरि सभु को बाहरि हुकम न कोइ।**

सब कुछ प्रभु के हुक्म से ही हो रहा है कुछ भी उसके हुक्म के बाहर नहीं होता।

**hukamai aṇdari sabhu ko bāhari hukam na koi.**

Everything happens according to the will of God, nothing happens without His will.

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

ਹੇ ਨਾਨਕ ! ਜੇ ਰੱਬੀ ਹੁਕਮ ਦੇ ਭੇਦ ਦੀ ਸਮਝ ਪੈ ਜਾਏ ਤਾਂ ਕੋਈ ਵੀ ਆਪਣੇ ਆਪ ਤੇ ਹੰਕਾਰ ਨਹੀਂ ਕਰੇਗਾ ।

**नानक हुकमै जे बुझै त हउमै कहै न कोइ।**

हे नानक ! अगर इंसान ईश्वरीय हुक्म के भेद को समझ जाए तो वह अपने आप पर किसी किस्म का अहंकार नहीं करेगा।

**nānak hukamai je bujhai ta haumai kahai na koi**

O Nānak ! If the secret of God's will is uderstood than no one shall be proud of himself.

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**

ਵਾਹਿਗੁਰੂ ਦੀ ਸ਼ਕਤੀ ਬਾਰੇ ਉਹੀ ਗਾ ਸਕਦਾ ਹੈ ਜਿਸ ਕੋਲ ਉਸ ਨੂੰ ਗਾਉਣ ਦੀ ਸ਼ਕਤੀ ਹੋਵੇ ।

**गावै को ताणु होवै किसै ताणु।**

वाहिगुरू की शक्ति के बारे वही गा सकता है जिसके पास उनको गाने की शक्ति हो।

**gāvai ko tāṇu hovai kisai tāṇu.**

Only that one can sing about the might of God who has the power to sing about that.

**ਗਾਵੈ ਕੋ ਦਾਤਿ ਜਾਣੈ ਨੀਸਾਣੁ ॥**

ਪ੍ਰਭੂ ਦੀਆਂ ਦਾਤਾਂ ਬਾਰੇ ਉਹੀ ਗਾ ਸਕਦਾ ਹੈ ਜੋ ਉਸ ਦੀਆਂ ਵਿਸ਼ੇਸ਼ ਨਿਸ਼ਾਨੀਆਂ ਨੂੰ ਜਾਣਦਾ ਹੋਵੇ ।

**गावै को दाति जाणै नीसाणु।**

प्रभु द्वारा दी गई देन के बारे में वही गा सक्ता है जो उसकी (प्रभु की) विशेश निशानियों को जानता हो।

**gāvai ko dāti jāṇai nīsāṇu.**

Only that one can sing about His blessings who knows the special signs of the Bestower (God).

**ਗਾਵੈ ਕੋ ਗੁਣ ਵਡਿਆਈਆ ਚਾਰ ॥**

ਕੋਈ ਵਾਹਿਗੁਰੂ ਦੇ ਗੁਣ ਅਤੇ ਉਸ ਦੀਆਂ ਸੁਹਣੀਆਂ ਵਡਿਆਈਆਂ ਦਾ ਗਾਇਨ ਕਰ ਰਿਹਾ ਹੈ ।

**गावै को गुण वडिआईआ चार।**

कोई वाहेगुरू के गुणों और उसके सुन्दर बड़प्पन के गायन कर रहा है।

**gāvai ko guṇ vaḍiāīā chār.**

Some sing of God's qualities and His beautiful exalted state.

**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥**

ਕੋਈ ਗਾਉਂਦਾ ਹੈ ਕਿ ਪ੍ਰਭੂ ਦੇ ਗਿਆਨ ਬਾਰੇ ਸੋਚ-ਵਿਚਾਰ ਕਰਨਾ ਬੇਹੱਦ ਔਖਾ ਕੰਮ ਹੈ ।

**गावै को विदिआ विखमु वीचारु।**

कोई गाता है कि प्रभु के ज्ञान के बारे में सोच–विचार करना बेहद मुश्किल काम है।

**gāvai ko vidiā vikhamu vīchāru.**

Some sing that to reflect upon the Divine knowledge is very difficult.

**ਗਾਵੈ ਕੋ ਸਾਜਿ ਕਰੇ ਤਨੁ ਖੇਹ ॥**

ਕੋਈ ਗਾ ਰਿਹਾ ਹੈ ਕਿ ਵਾਹਿਗੁਰੂ ਸਰੀਰ ਨੂੰ ਬਣਾ ਕੇ ਆਪ ਹੀ ਖਤਮ ਕਰ ਦਿੰਦਾ ਹੈ ।

**गावै को साजि करे तनु खेह।**

कोई गाता है कि वाहिगुरू शरीर को बना कर खुद ही समाप्त कर देता है।

**gāvai ko sāji kare tanu kheh.**

Some sing that God creates and destroys the body.

**ਗਾਵੈ ਕੋ ਜੀਅ ਲੈ ਫਿਰਿ ਦੇਹ ॥**

ਕੋਈ ਗਾ ਰਿਹਾ ਹੈ ਕਿ ਪਰਮਾਤਮਾ ਸਰੀਰ ਵਿਚੋਂ ਆਤਮਾ ਕੱਢ ਕੇ ਫਿਰ ਸਰੀਰ ਵਿਚ ਪਾ ਦਿੰਦਾ ਹੈ ।

**गावै को जीअ लै फिरि देह।**

कोई गाता है कि परमात्मा शरीर में से आत्मा निकाल कर फिर उसे शरीर में डाल देता है।

**gāvai ko jīa lai phiri deh.**

Some sing that God takes away soul from the body and puts it back into the body.

**ਗਾਵੈ ਕੋ ਜਾਪੈ ਦਿਸੈ ਦੂਰਿ ॥**

ਕੋਈ ਗਾਉਂਦਾ ਹੈ ਕਿ ਇੰਜ ਜਾਪਦਾ ਹੈ ਕਿ ਪਰਮਾਤਮਾ ਦੂਰ ਦਿਸ ਰਿਹਾ ਹੈ ।

**गावै को जापै दिसै दूरि।**

कोई गाता है कि उसे लग रहा है कि प्रभु दूर दिखाई दे रहा है।

**gāvai ko jāpai disai dūri.**

Some sing that God seems to appears at far.

**ਗਾਵੈ ਕੋ ਵੇਖੈ ਹਾਦਰਾ ਹਦੂਰਿ ॥**

ਕੋਈ ਗਾ ਰਿਹਾ ਹੈ ਕਿ ਪਰਮਾਤਮਾ ਨੂੰ ਉਹ ਆਪਣੇ ਆਸ-ਪਾਸ ਹੀ ਦੇਖ ਰਿਹਾ ਹੈ ।

**गावै को वेखै हादरा हदूरि।**

**कोई गाता है कि वह परमात्मा को अपने आस-पास ही देख रहा है।**

**gāvai ko vekhai hādrā hadūri.**

Some sing that God is seen near and around.

**ਕਥਨਾ ਕਥੀ ਨ ਆਵੈ ਤੋਟਿ ॥**

ਵਾਹਿਗੁਰੂ ਬਾਰੇ ਵੱਖ-ਵੱਖ ਬਿਆਨਾਂ ਦੀ ਕੋਈ ਕਮੀ ਨਹੀਂ ਹੈ ।

**कथना कथी न आवै तोटि।**

वाहिगुरू के बारे में तरह–तरह के बयानों की कोई कमी नहीं है।

**kathanā kathī na āvai toṭi.**

There is no dearth of descriptions about God.

**ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥**

ਕਰੋੜਾਂ ਕਰੋੜ ਲੋਕਾਂ ਨੇ ਪ੍ਰਭੂ ਨੂੰ ਅਨੇਕਾਂ ਤਰਾਂ ਨਾਲ ਬਿਆਨ ਕੀਤਾ ਹੈ ।

**कथि कथि कथी कोटी कोटि कोटि।**

करोड़ों–करोड़ लोगों ने प्रभु को अनेक तरह से बयान किया है।

**kathi kathi kathī koṭi koṭi koṭi.**

Millions upon millions of people have described God in many ways.

**ਦੇਦਾ ਦੇ ਲੈਦੇ ਥਕਿ ਪਾਹਿ ॥**

ਦੇਣ ਵਾਲਾ ਪ੍ਰਭੂ ਦੇਈ ਜਾਂਦਾ ਹੈ ਅਤੇ ਲੈਣ ਵਾਲੇ ਲੈ ਲੈ ਕੇ ਥੱਕ ਜਾਂਦੇ ਹਨ ।

**देदा दे लैदे थकि पाहि।**

देने वाला प्रभु दिये जा रहा है और लेने वाले ले ले कर थक जाते हैं।

**dedā de laide thaki pāhi.**

God the giver is continuously giving and the takers get tired of receiving.

**ਜੁਗਾ ਜੁਗੰਤਰਿ ਖਾਹੀ ਖਾਹਿ ॥**

ਹਰ ਸਮੇਂ ਦੇ ਅੰਦਰ, ਜੁਗਾਂ ਜੁਗਾਂ ਤੋਂ ਲੋਕ ਉਸੇ ਪ੍ਰਭੂ ਦਾ ਦਿੱਤਾ ਹੋਇਆ ਹੀ ਖਾ ਰਹੇ ਹਨ ।

**जुगा जुगंतरि खाही खाहि।**

हर समय के अन्दर युगों–युगों से जीव उसी प्रभु का दिया ही खा रहे हैं।

**jugā jugantari khāhī khāhi.**

Through all the ages people are eating what has been provided by God.

**ਹੁਕਮੀ ਹੁਕਮੁ ਚਲਾਏ ਰਾਹੁ ॥**

ਆਪਣਾ ਹੁਕਮ ਚਲਾਉਣ ਵਾਲਾ ਹਾਕਮ ਵਾਹਿਗੁਰੂ ਆਪਣੇ ਹੁਕਮ ਨਾਲ ਜੀਵਾਂ ਨੂੰ ਆਪਣੇ-ਆਪਣੇ ਕੰਮ ਦੇ ਰਾਹ ਤੇ ਚਲਾਉਂਦਾ ਹੈ ।

**हुकमी हुकमु चलाए राहु।**

अपना हुक्म चलाने वाला हाकिम वाहिगुरू अपने हुक्म से सभी जीवों को उनके अपने–अपने काम के रास्ते पर चलाता है।

**hukamī hukamu chalāe rāhu.**

God the commander guides His creatuers to tread on their path with His commandment.

**ਨਾਨਕ ਵਿਗਸੈ ਵੇਪਰਵਾਹੁ ॥੩॥**

ਹੇ ਨਾਨਕ ! ਉਹ ਬੇਫ਼ਿਕਰ ਹੋ ਕੇ ਆਪ ਖੁਸ਼ ਰਹਿੰਦਾ ਹੈ।

**नानक विगसै वेपरवाहु।**

हे नानक ! वह बिना किसी चिंता के आप खुश रहता है।

**nānak vigsai veparvāhu.**

O Nānak ! He the carefree Himself remains in bliss.

**ਸਾਚਾ ਸਾਹਿਬ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**

ਪਰਮਾਤਮਾ ਆਪ ਸੱਚਾ ਮਾਲਿਕ ਹੈ । ਉਹ ਸੱਚੇ ਨਾਮ ਵਾਲਾ ਹੈ ਅਤੇ ਉਸ ਦੀ ਬੋਲੀ ਬੇਹੱਦ ਪਿਆਰ ਵਾਲੀ ਹੈ ।

**साचा साहिबु साचु नाइ भाखिआ भाउ अपारु।**

परमात्मा आप सच्चा मालिक है। वह सच्चे नाम वाला है और उसकी भाषा बेहद प्यार वाली है।

**sāchā sāhib sāchu nāi bhākhiā bhāo apāru.**

God is the True Lord, His name is True and His way of speaking is full of love.

**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**

ਪ੍ਰਭੂ ਅੱਗੇ ਬੇਨਤੀ ਕਰਨ ਵਾਲੇ, ਉਸ ਤੋਂ ਮੰਗਣ ਵਾਲੇ ਦੇਹ ਦੇਹ ਕਹਿ ਰਹੇ ਹਨ ਅਤੇ ਉਹ ਦੇਣ ਵਾਲਾ ਪ੍ਰਭੂ ਦੇਈ ਜਾ ਰਿਹਾ ਹੈ ।

**आखहि मंगहि देहि देहि दाति करे दातारु।**

प्रभु के आगे बिनती करने वाले, तथा उससे मांगने वाले दो–दो कह रहे हैं और वह देने वाला प्रभु दिये जा रहा है।

**ākhai maṇgai dehi dehi dāti kare dātāru.**

People who pray and beg from Him are saying; give us, give us, and the giver is giving them continuously.

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**

ਜਦੋਂ ਉਸ ਪ੍ਰਭੂ ਦੇ ਦਰਬਾਰ ਵਿਚ ਉਸ ਦੇ ਦਰਸ਼ਨ ਹੋਣ ਤਾਂ ਉਸ ਅੱਗੇ ਕੀ ਭੇਟਾ ਰੱਖੀਏ ।

**फेरि कि अगै रखीऐ जितु दिसै दरबारु।**

लेकिन जब उसके दरबार में उसके दर्शन हों तो उसके आगे क्या भेंट की जाए।

**pheri ki agai rakhīai jitu disai darbāru.**

Then what in return should be placed before Him when He is seen in His court.

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**

ਮੂੰਹ ਵਿਚੋਂ ਕਿਸ ਤਰਾਂ ਦੇ ਲਫ਼ਜ਼ ਬੋਲੇ ਜਾਣ ਕਿ ਉਨ੍ਹਾਂ ਨੂੰ ਸੁਣ ਕੇ ਵਾਹਿਗੁਰੂ ਸਾਡੇ ਨਾਲ ਪਿਆਰ ਪਾਵੇ ।

**मुहौ कि बोलणु बोलीऐ जितु सुणि धरे पिआरु।**

मुँह से कैसे शब्द बोले जाएं कि उनको सुन कर वह प्रभु अपने अन्दर हमारे बारे में प्यार पैदा करे।

**muhou ki bolaṇu bolīai jitu suṇi dhare piāru.**

What kind of words can be spoken from the mouth so that by hearing them God may keep us in His love.

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ ॥**

ਸੁਬ੍ਹਾ-ਸਵੇਰ ਦਾ ਸਮਾਂ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ, ਉਸ ਦੀ ਉਸਤਤ ਕਰਨ ਅਤੇ ਉਸ ਦੇ ਮਹਾਨ ਗੁਣਾਂ ਦੀ ਵਿਚਾਰ ਕਰਨ ਦਾ ਸਮਾਂ ਹੈ ।

**अंम्रित वेला सचु नाउ वडिआई वीचारु।**

सुबह–सवेर का समय उस प्रभु के सच्चे नाम का स्मरर्ण करने, उसकी स्तुति करने और उसके महान गुणों की चर्चा करने का समय है।

**aṁrit velā sachu nāo vaḍiāī vichāru.**

Early morning is the time for the recitation of God's true name, to praise Him and to discuss His great attributes.

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**

ਸਰੀਰ ਰੂਪੀ ਕਪੜਾ ਚੰਗੇ ਕਰਮਾਂ ਕਰਕੇ ਅਤੇ ਮੁਕਤੀ ਦਾ ਦਰਵਾਜ਼ਾ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰਾਪਤ ਹੁੰਦਾ ਹੈ ।

**करमी आवै कपड़ा नदरी मोखु दुआरु।**

यह शरीर रूपी कपड़ा अच्छे कर्मों करके और मुक्ति का दरवाज़ा प्रभु की कृपा द्रष्टि से प्राप्त होता है।

**karmī āvai kapṛā nadarī mokhu duāru.**

By good deeds in previous life we get the human body and by God's grace the door of liberation is attained.

**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥**

ਹੇ ਨਾਨਕ ! ਜੇ ਇਸ ਤਰਾਂ ਸਮਝ ਲਈਏ ਤਾਂ ਸੱਚ ਦਾ ਰਾਹ ਆਪਣੇ ਆਪ ਪ੍ਰਾਪਤ ਹੋ ਜਾਂਦਾ ਹੈ ।

**नानक एवै जाणीऐ सभु आपे सचिआरु।**

हे नानक ! अगर हम इसे समझ जायें तो मुक्ति का द्वार अपने आप प्राप्त हो जाता है।

**nānak evai jāṇiai sabhu āpe sachiāru.**

O Nānak ! If we understand in this manner then the path of truth is automatically attained.

**ਥਾਪਿਆ ਨ ਜਾਇ ਕੀਤਾ ਨ ਹੋਇ ॥**

ਪ੍ਰਭੂ ਨੂੰ ਕਿਸੇ ਸਥਾਨ ਤੇ ਸਥਾਪਤ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਉਸ ਨੂੰ ਕੋਈ ਬਣਾ ਸਕਦਾ ਹੈ ।

**थापिआ न जाइ कीता न होइ।**

प्रभु को किसी स्थान पर स्थापित नहीं किया जा सकता और न ही उसे कोई बना सकता है।

**thāpiā na jāe kītā na hoi.**

God can neither be installed at any place nor anyone can create Him.

**ਆਪੇ ਆਪਿ ਨਿਰੰਜਨੁ ਸੋਇ ॥**

ਵਾਹਿਗੁਰੂ ਆਪਣੇ ਆਪ ਤੋਂ ਪੈਦਾ ਹੋ ਕੇ ਸੰਸਾਰ ਤੋਂ ਬੇਲਾਗ ਹੈ ।

**आपे आपि निरंजनु सोइ।**

वाहिगुरू अपने आप से पैदा हो कर के इस संसार से अलग है।

**āpe āpi niranjanu soi.**

Born out of Himself, God is all in all, and aloof from the world.

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥**

ਜਿਨ੍ਹਾਂ ਨੇ ਪ੍ਰਭੂ ਦੀ ਸੇਵਾ ਕੀਤੀ ਉਨ੍ਹਾਂ ਨੇ ਸਨਮਾਨ ਪ੍ਰਾਪਤ ਕੀਤਾ ।

**जिनि सेविआ तिनि पाइआ मानु।**

जिन्होंने प्रभु की सेवा की उनहोंने सम्मान प्राप्त किया।

**jini seviā tini pāiā mānu.**

Those who served Him are respected.

**ਨਾਨਕ ਗਾਵੀਐ ਗੁਣੀ ਨਿਧਾਨੁ ॥**

ਹੇ ਨਾਨਕ ! ਉਸ ਗੁਣਾਂ ਦੇ ਖਜ਼ਾਨੇ ਦੇ ਗੁਣਾਂ ਦਾ ਗਾਇਨ ਕਰਨਾ ਚਾਹੀਦਾ ਹੈ ।

**नानक गावीए गुणी निधानु।**

हे नानक ! उस गुणों के भण्डार प्रभु के गुणों का गायन करना चाहिए।

**nānak gāviai guṇi nidhānu.**

O Nānak ! Sing the praise of God Who is the treasurehouse of all qualities.

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**

ਸਾਨੂੰ ਉਸ ਦੇ ਗੁਣਾਂ ਦਾ ਗਾਇਨ ਕਰਨਾ, ਉਨ੍ਹਾਂ ਨੂੰ ਸੁਣਨਾ ਅਤੇ ਉਸ ਪ੍ਰਭੂ ਦੇ ਪਿਆਰ ਨੂੰ ਮਨ ਵਿਚ ਵਸਾ ਕੇ ਰੱਖਣਾ ਚਾਹੀਦਾ ਹੈ ।

**गावीऐ सुणीऐ मनि रखीऐ भाउ।**

हमें उसके गुणों का गायन करना, उनको सुनना और उस प्रभु के प्यार को मन में बसा कर रखना चाहिए।

**gāviai suṇiai mani rakhiai bhāo.**

We should sing and listen His attributes, and keep love for Him in our mind.

**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**

ਇਸ ਤਰਾਂ ਕਰਨ ਨਾਲ ਮਨੁੱਖ ਦੁੱਖਾਂ ਨੂੰ ਖਤਮ ਕਰਕੇ ਸੁੱਖਾਂ ਨੂੰ ਆਪਣੇ ਨਾਲ ਆਪਣੇ ਘਰ ਲੈ ਜਾਂਦਾ ਹੈ ।

**दुखु परहरि सुख घरि लै जाइ।**

इस तरह करने से मनुष्य दुखों का अंत कर के सुखों को अपने साथ अपने घर ले जाता है।

**dukhu parhari sukhu ghari lai jāi.**

This way one sheds the sorrows and takes home the pleasures.

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥**

ਗੁਰੂ ਦੀ ਬਾਣੀ ਵਿਚ ਹੀ ਪ੍ਰਭੂ ਦੀ ਅਵਾਜ਼ ਹੈ, ਉਸ ਦਾ ਗਿਆਨ ਹੈ ਅਤੇ ਵਾਹਿਗੁਰੂ ਆਪ ਉਸ ਵਿਚ ਵੱਸਿਆ ਹੋਇਆ ਹੈ ।

**गुरमुखि नादं गुरमुखि वेदं गुरमुखि रहिआ समाई।**

गुरू की वाणी में ही प्रभु की आवाज़ है, उसका ज्ञान है और वह आप उसमें बसा हुआ है।

**gurmukhi nadaṁ gurmukhi vedaṁ ,gurmukhi rahiā samāi.**

The eternal sound of God, His knowledge and even He Himself resides in Gurū's words.

**ਗੁਰੁ ਈਸਰੁ ਗੁਰੁ ਗੋਰਖੁ ਬ੍ਰਹਮਾ ਗੁਰੁ ਪਾਰਬਤੀ ਮਾਈ ॥**

ਗੁਰੂ ਹੀ ਸ਼ਿਵ, ਵਿਸ਼ਨੂੰ, ਬ੍ਰਹਮਾ ਅਤੇ ਗੁਰੂ ਹੀ ਪਾਰਬਤੀ, ਲਕਸ਼ਮੀ ਅਤੇ ਸਰਸਵਤੀ ਮਾਂ ਹੈ ।

**गूरु ईसरु गुरु गोरखु बरमा गुरु पारबती माई।**

गुरू ही शिव, विष्णु, ब्रह्मा है और गुरू ही पार्वती, लक्षमी और सरस्वती मां है।

**guru īsaru guru gorakhu brahmā guru pārbatī māī.**

Gurū is Shiva , Vishnū, Brahmā and Gurū is Pārbati, Lakshmī, and Saraswatī goddesses.

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥**

ਜੇ ਮੈਂ ਉਸ ਪ੍ਰਭੂ ਦੀ ਅਸਲੀਅਤ ਬਾਰੇ ਜਾਣਦਾ ਵੀ ਹੋਵਾਂ ਤਾਂ ਵੀ ਮੈਂ ਉਸ ਦੇ ਬਾਰੇ ਕੁਝ ਨਹੀਂ ਕਹਾਂਗਾ ਕਿਉਂਕਿ ਉਸ ਪ੍ਰਭੂ ਨੂੰ ਲਫ਼ਜ਼ਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ ।

**जे हउ जाणा आखा नाही कहणा कथनु न जाई।**

अगर मैं उस प्रभु के बारे जानता भी हूँ तो भी मैं उसके बारे में कुछ नहीं कहुँगा क्योंकि उस प्रभु को शब्दों में बयान नहीं किया जा सकता।

**je hao jāṇa ākhā nāhi kahaṇā kathanu na jāī.**

Even if I may know about God yet I would not say anything because He cannot be described in words.

**ਗੁਰਾ ਇਕ ਦੇਹਿ ਬੁਝਾਈ ॥**

ਗੁਰੂ ਜੀ ਨੇ ਮੈਨੂੰ ਇੱਕ ਗੱਲ ਸਮਝਾ ਦਿੱਤੀ ਹੈ ।

**गुरा इक देहि बुझाई।**

गुरू जी ने मुझे एक बात समझा दी है।

**gurā ik dehi bujhāi.**

The Gurū has made me understand one thing.

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥**

ਕਿ ਸਾਰੇ ਜੀਵਾਂ ਨੂੰ ਸਭ ਕੁਝ ਦੇਣ ਵਾਲਾ (ਦਾਤਾ) ਕੇਵਲ ਇੱਕੋ ਪਰਮਾਤਮਾ ਹੀ ਹੈ ਅਤੇ ਇਹ ਗੱਲ ਮੈਨੂੰ ਭੁੱਲਣੀ ਨਹੀਂ ਚਾਹੀਦੀ ।

**सभना जीआ का इकु दाता सो मै विसरि न जाई।**

कि सभी जीवों को सब कुछ देने वाला दाता केवल एक परमात्मा ही है और यह बात मुझे भूलनी नहीं चाहिए।

**sabhanā jiā kā ik dātā so mai visari na jāī.**

That the giver to all the creatures is One Lord, I should never forget that.

**ਤੀਰਥ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ।**

ਜੇ ਮੈਂ ਪ੍ਰਭੂ ਨੂੰ ਚੰਗਾ ਲੱਗਾਂ ਤਾਂ ਉਹੀ ਮੇਰੇ ਲਈ ਤੀਰਥ ਨ੍ਹਾਉਣ ਦੇ ਬਰਾਬਰ ਹੈ ਉਸ ਦੀ ਮਰਜ਼ੀ ਤੋਂ ਬਿਨ੍ਹਾ ਨਹਾਉਣ ਦਾ ਮੈਨੂੰ ਕੀ ਲਾਭ ।

**तीरथि नावा जे तिसु भावा विणु भाणे कि नाइ करी।**

अगर मैं प्रभु को अच्छा लगूँ तो यही मेरे लिए तीर्थों में स्नान करने के बराबर है। वरना उसकी मरजी के बिना मुझे स्नान का क्या लाभ है।

**tirath nāvā je tis bhāvā viṇu bhāṇe ki nāī karī.**

It is pilgrimage for me if God likes me, without His will there is no use to take the bath.

**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥**

ਜਿੰਨਾ ਪ੍ਰਭੂ ਦੁਆਰਾ ਰਚਿਆ ਹੋਇਆ ਸੰਸਾਰ ਮੈਂ ਦੇਖਦਾ ਹਾਂ ਬਿਨ੍ਹਾਂ ਉਸ ਦੀ ਕ੍ਰਿਪਾ ਦੇ

ਕਿਸੇ ਨੂੰ ਕੁਝ ਵੀ ਨਹੀਂ ਮਿਲਦਾ ਤਾਂ ਮੈਂ ਕਿਸ ਤਰਾਂ ਲੈ ਲਵਾਂ ।

**जेती सिरठि उपाई वेखा विणु करमा कि मिलै लई।**

जितना प्रभु द्वारा रचा हुआ संसार मैं देखता हूँ उस में बिना प्रभु की मरज़ी से किसी को कुछ नहीं मिलता, तो मैं कैसे ले लूँ।

**jetī siraṭhi upāī vekhā viṇu karmā ki milai laī.**

Amongst all the created beings that I perceive there is no one who receives without the grace of God, then how can I.

**ਮਤਿ ਵਿਚ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**

ਮਨੁੱਖ ਦੀ ਸੋਚ ਵਿਚ ਹੀ ਹੀਰੇ ਜਵਾਹਰ ਅਤੇ ਲਾਲ ਹੁੰਦੇ ਹਨ ਜੇ ਕੇਵਲ ਗੁਰੂ ਦੀ ਇੱਕ ਸਿਖਿਆ ਨੂੰ ਸੁਣ ਕੇ ਹੀ ਉਸ ਤੇ ਚੱਲਿਆ ਜਾਵੇ ।

**मति विचि रतन जवाहर माणिक जे इक गुर की सिख सुणी।**

अगर केवल गुरू की एक शिक्षा को सुन कर ही उस पर चला जाए तो मनुष्य की अपनी सोच में ही हीरे, जवाहरात और लाल होते हैं।

**mati vich ratan javāhar māṇik je ik gur kī sikh suṇī.**

Human wisdom itself contains jems, jewels and rubies if it hearkens to even a single teaching of the Gurū.

**ਗੁਰਾ ਇਕ ਦੇਹਿ ਬੁਝਾਈ ॥**

ਗੁਰੂ ਜੀ ਨੇ ਮੈਨੂੰ ਇੱਕ ਗੱਲ ਸਮਝਾ ਦਿੱਤੀ ਹੈ ।

**गुरा इक देहि बुझाई।**

गुरू जी ने मुझे एक बात समझा दी है।

**gurā ik dehi bujhāī.**

The Guru has made me understand one thing.

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥**

ਸਾਰੇ ਜੀਵਾਂ ਨੂੰ ਸਭ ਕੁਝ ਦੇਣ ਵਾਲਾ (ਦਾਤਾ) ਕੇਵਲ ਇੱਕੋ ਪਰਮਾਤਮਾ ਹੀ ਹੈ ਇਹ ਗੱਲ ਮੈਨੂੰ ਭੁੱਲਣੀ ਨਹੀਂ ਚਾਹੀਦੀ ।

**सभना जीआ का इकु दाता सो मै विसरि न जाई।**

सभी जीवों को देने वाला दाता एक वाहिगुरू ही है यह बात मुझे भूलनी नहीं चाहिए।

**sabhanā jīā kā iku dātā so mai visari na jāī.**

The giver to all the creatures is One Lord , may I never forget that.

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**

ਜੇ ਕਿਸੇ ਦੀ ਉਮਰ ਚਾਰ ਯੁਗਾਂ (ਚਾਰ ਹਜ਼ਾਰ ਸਾਲਾਂ) ਜਿੰਨੀ ਹੋ ਜਾਵੇ, ਭਾਂਵੇ ਉਸ ਤੋਂ ਵੀ ਦਸ ਗੁਣਾਂ ਵੱਧ ਹੋ ਜਾਵੇ ।

**जे जुग चारे आरजा होर दसूणी होइ।**

अगर किसी की उम्र चार युगों (चार हज़ार सालों) जितनी हो जाए, बेशक उससे भी दस गुना हो जाए।

**je jug chāre ārjā hor dasūṇī hoi.**

Even if one has the age equal to four thousand years and even mutiplied by ten.

**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**

ਅਤੇ ਜੇ ਧਰਤੀ ਦੇ ਨੌਂ ਮਹਾਂਦੀਪਾਂ ਵਿਚ ਉਸ ਦੀ ਪ੍ਰਸਿੱਧੀ ਹੋ ਜਾਵੇ ਅਤੇ ਸਾਰੇ ਲੋਕ ਉਸ ਦੇ ਕਹਿਣੇ ਵਿਚ ਚੱਲਣ ।

**नवा खंडा विचि जाणीऐ नालि चलै सभु कोइ।**

और अगर धरती के नौ महांद्वीपों में उसकी प्रसिद्धि हो जाए और सभी लोग उसके कहने में चलें।

**navā khaṇḍā vichi jāṇīai nāli chalai sabhu koi.**

And if he is known in all the nine continents and all the people follow him.

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥**

ਅਤੇ ਜੇ ਉਹ ਚੰਗੇ ਕੰਮ ਕਰਕੇ ਪ੍ਰਸਿੱਧ ਹੋ ਜਾਵੇ ਅਤੇ ਸਾਰਾ ਸੰਸਾਰ ਉਸ ਦੇ ਗੁਣ ਗਾਇਨ ਕਰੇ ।

**चंगा नाउ रखाइ कै जसु कीरति जगि लेइ।**

और वह अच्छे काम करके प्रसिद्धि हासिल कर ले और सभी लोग उसके

गुणों का गायन करें।

**changā nāo rakhāi kai jasu kīrati jagi lei.**

And if he earns a good name and becomes quite famous and the whole world sings his praise.

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥**

ਪਰ ਜੇ ਉਸ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਉਸ ਉੱਪਰ ਨਹੀਂ ਹੁੰਦੀ ਤਾਂ ਕੋਈ ਉਸ ਦੀ ਸਾਰ ਨਹੀਂ ਪੁੱਛਦਾ ।

**जे तिसु नदरि न आवई त वात न पुछै के।**

पर अगर उस प्रभु की कृपा दृष्टि उसके ऊपर नहीं होती तो कोई उसको कुछ नहीं जानता।

**je tisu nadari na āvaī ta vāt na puchhai ke.**

But if God's grace is not bestowed upon him then nobody would care for him.

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥**

ਪ੍ਰਭੂ ਉਸ ਨੂੰ ਕੀੜਿਆਂ ਵਿਚ ਇੱਕ ਕੀੜਾ ਹੀ ਬਣਾ ਕੇ ਰੱਖ ਦਿੰਦਾ ਹੈ ਅਤੇ ਜੋ ਆਪ ਖੁਦ ਗੁਨਾਹਗਾਰ ਹੁੰਦੇ ਹਨ ਉਹ ਵੀ ਉਸ ਉੱਪਰ ਦੋਸ਼ ਲਾਉਂਦੇ ਹਨ ।

**कीटा अंदरि कीटु करि दोसी दोसु धरे।**

प्रभु उसको अन्य कीड़ों में ही एक कीड़ा बना कर रख देता है और यहाँ तक कि जो ख़ुद गुनहगार होते हैं वे भी उस पर दोष लगाते हैं।

**kītā andari kītu kari dosī dosu dhare.**

God makes him just a vermin amongst the worms and even the sinners impute accusations to him.

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥**

ਹੇ ਨਾਨਕ ! ਜਿਨ੍ਹਾਂ ਵਿਚ ਕੋਈ ਗੁਣ ਨਹੀਂ ਹੁੰਦਾ ਉਨ੍ਹਾਂ ਨੂੰ ਗੁਣ ਵੀ ਵਾਹਿਗੁਰੂ ਹੀ ਦਿੰਦਾ ਹੈ ਅਤੇ ਗੁਣਵਾਨ ਲੋਕਾਂ ਦੇ ਗੁਣ ਵੀ ਉਸੇ ਦੇ ਦਿੱਤੇ ਹੋਏ ਹਨ ।

**नानक निरगुणि गुणु करे गुणवंतिआ गुणु दे।**

हे नानक ! जिनमें कोई गुण नहीं होता उनको गुण भी प्रभु ही देता है और जो गुणवान हैं उनके गुण भी प्रभु द्वारा दिये हुए हैं।

**nānak nirguṇi guṇu kare guṇvantiā guṇu de.**

O Nānak ! God grants merits to those who don't have any

merit and the merits of virtuous people have been provided by God alone.

**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥**

ਇਸ ਤਰ੍ਹਾਂ ਦਾ ਕੋਈ ਮੇਰੀ ਸਮਝ ਵਿਚ ਨਹੀਂ ਆ ਰਿਹਾ ਜੋ ਉਸ ਵਾਹਿਗੁਰੂ ਨੂੰ ਗੁਣ ਦਿੰਦਾ ਹੋਵੇ ।

**तेहा कोइ न सुझई जि तिसु गुणु कोइ करे।**

ऐसा कोई मेरी समझ में नहीं आ रहा जो उस वाहिगुरू को गुण देता हो।

**tehā koi na sujhaī ji tisu guṇu koi kare.**

But no one comes to my mind who can provide merits to that Lord.

**ਸੁਣਿਐ ਸਿਧ ਪੀਰ ਸੁਰਿ ਨਾਥ ॥**

ਉਸ ਵਾਹਿਗੁਰੂ ਦੇ ਗੁਣਾਂ ਨੂੰ ਸੁਣਨ ਨਾਲ ਇਨਸਾਨ ਆਤਮਿਕ ਸ਼ਕਤੀ ਵਾਲਾ, ਧਾਰਮਿਕ ਆਗੂ, ਦੇਵਤਾ, ਅਤੇ ਮਹਾਨ ਯੋਗੀ ਵਰਗਾ ਹੋ ਜਾਂਦਾ ਹੈ ।

**सुणिऐ सिध पीर सुरि नाथ।**

उसकी स्तुति सुनने से मनुष्य आध्यात्मिक सिद्धि वाला, पीर, देवता और महान योगी जैसा हो जाता है।

**suṇiai sidh pīr suri nāth.**

By hearkening to God's merits one realises the spiritual powers, becomes spiritual guide, attains the position like gods and Nāth Yogis.

**ਸੁਣਿਐ ਧਰਤਿ ਧਵਲ ਆਕਾਸ ॥**

ਉਸ ਦੇ ਗੁਣਾਂ ਨੂੰ ਸੁਣਨ ਨਾਲ ਧਰਤੀ, ਉਸ ਦੇ ਹੇਠਲੇ ਬਲਦ ਅਤੇ ਆਕਾਸ਼ ਦੇ ਭੇਦਾਂ ਦਾ ਗਿਆਨ ਹੋ ਜਾਂਦਾ ਹੈ ।

**सुणिऐ धरति धवल आकास।**

उसके गुणों को सुनने से पृथ्वी, उसके नीचे वाले बैल और आकाश के भेदों का ज्ञान हो जाता है।

**suṇiai dharat dhaval ākās.**

By hearing God's merits one comes to know about the mysteries of the earth, about the mythological bull under the earth, and the sky.

**ਸੁਣਿਐ ਦੀਪ ਲੋਅ ਪਾਤਾਲ ॥**

ਉਸ ਦੇ ਗੁਣਾ ਨੂੰ ਸੁਣਨ ਨਾਲ ਵੱਖ- ਵੱਖ ਟਾਪੂਆਂ, ਵੱਖ-ਵੱਖ ਧਰਤੀਆਂ, ਅਤੇ ਧਰਤੀ ਹੇਠਾਂ ਹੋਰ ਧਰਤੀਆਂ ਦਾ ਭੇਦ ਪਤਾ ਚੱਲ ਜਾਂਦਾ ਹੈ ।

**सुणिए दीप लोअ पाताल।**

उसके गुणो को सुनने से अलग–अलग द्वीपों, अलग–अलग धरतियों और धरती के नीचे की धरतियों के भेद का पता चल जाता है।

**suṇiai dīp loa pātāl.**

By hearing His merits the mysteries of different continents, worlds and nether regions are unfolded.

**ਸੁਣਿਐ ਪੋਹਿ ਨ ਸਕੈ ਕਾਲੁ ॥**

ਉਸ ਦੇ ਗੁਣਾਂ ਨੂੰ ਸੁਣਨ ਨਾਲ ਮੌਤ ਨੇੜੇ ਨਹੀਂ ਆ ਸਕਦੀ ।

**सुणिऐ पोहि न सकै कालु।**

उसके गुणो को सुनने से मौत पास नहीं आ सकती।

**suṇiai pohi na sakai kālu.**

By hearing His praise death cannot come near.

**ਨਾਨਕ ਭਗਤਾ ਸਦਾ ਵਿਗਾਸੁ ॥**

ਹੇ ਨਾਨਕ ! ਵਾਹਿਗੁਰੂ ਦੀ ਭਗਤੀ ਕਰਨ ਵਾਲਿਆਂ ਦੇ ਮਨ ਵਿਚ ਸਦਾ ਅਨੰਦ ਰਹਿੰਦਾ ਹੈ ।

**नानक भगता सदा विगासु।**

हे नानक ! वाहिगुरू की भक्ति करने वालों के मन में हमेशा आनन्द रहता है।

**nānak bhagtā sadā vigāsu.**

O Nānak ! the minds of devotees are always in bliss.

**ਸੁਣਿਐ ਦੂਖ ਪਾਪ ਕਾ ਨਾਸੁ ॥੮॥**

ਉਸ ਦੇ ਗੁਣਾਂ ਨੂੰ ਸੁਣਨ ਨਾਲ ਮਨੁੱਖ ਦੇ ਦੁੱਖਾਂ ਅਤੇ ਪਾਪਾਂ ਦਾ ਖਾਤਮਾ ਹੁੰਦਾ ਹੈ।

**सुणिऐ दूख पाप का नासु।**

उसके गुणो को सुनने से मनुष्य के दुखों और पापों का नाश होता है।

**suṇiai dūkh pāp kā nāsu.**

By hearing His praise sorrows and sins get wiped off.

**ਸੁਣਿਐ ਈਸਰੁ ਬਰਮਾ ਇੰਦੁ ॥**

ਉਸ ਦੇ ਗੁਣਾਂ ਨੂੰ ਸੁਣਨ ਨਾਲ ਇਨਸਾਨ ਸ਼ਿਵ, ਬ੍ਰਹਮਾ ਅਤੇ ਇੰਦਰ ਆਦਿ ਦੇਵਤਿਆਂ ਵਰਗੇ ਸਥਾਨ ਹਾਸਿਲ ਕਰ ਲੈਂਦਾ ਹੈ ।

**सुणिऐ ईसरु बरमा इंदु।**

उसके गुणों को सुनने से मनुष्य शिव, ब्रह्मा और इन्द्र जैसे देवताओं के स्थान हासिल कर लेता है।

**suṇiai īsaru barmā indu.**

By hearing His attributes one gets exalted to the status like Shiva (the god of death), Brahmā (the god of creation) and Indra (the god of rain).

**ਸੁਣਿਐ ਮੁਖਿ ਸਾਲਾਹਣ ਮੰਦੁ ॥**

ਪਰਮਾਤਮਾ ਦੇ ਗੁਣਾਂ ਨੂੰ ਸੁਣ ਕੇ ਬੁਰੇ ਲੋਕ ਵੀ ਮੂੰਹੋਂ ਉਸ ਦੀਆਂ ਸਿਫ਼ਤਾਂ ਕਰਨ ਲੱਗ ਪੈਂਦੇ ਹਨ ।

**सुणिऐ मुखि सालाहण मंदु।**

परमात्मा के गुण सुनने के बाद बुरे लोग भी उसकी सराहना करने लग जाते हैं।

**suṇiai mukhi sālāhaṇ mandu.**

By hearing His attributes even bad persons start praising Him.

**ਸੁਣਿਐ ਜੋਗ ਜੁਗਤਿ ਤਨਿ ਭੇਦ ॥**

ਉਸ ਦਾ ਨਾਮ ਸੁਣਨ ਨਾਲ ਸਰੀਰ ਅਤੇ ਮਨ ਨੂੰ ਕਾਬੂ ਕਰਨ ਦੇ ਤਰੀਕੇ ਅਤੇ ਸਰੀਰ ਦੇ ਅੰਦਰਲੇ ਭੇਦਾਂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ ।

**सुणिऐ जोग जुगति तनि भेद।**

उसका नाम सुनने से शरीर और मन को वश में करने के तरीके व शरीर के अन्दरूनी भेदों का ज्ञान हो जाता है।

**suṇiai jog jugati tani bhed.**

By hearing His name one comes to know the methods to control body and mind and also comes to know the inner secrets of body.

**ਸੁਣਿਐ ਸਾਸਤ ਸਿਮ੍ਰਿਤਿ ਵੇਦ ॥**

ਉਸ ਦੀ ਉਸਤਤ ਸੁਣਨ ਨਾਲ ਸ਼ਾਸਤਰਾਂ, ਸਿਮਰਤੀਆਂ, ਅਤੇ ਵੇਦਾਂ ਦੀ ਸਮਝ ਪੈ ਜਾਂਦੀ ਹੈ ।

**सुणिऐ सासत सिम्रित वेद।**

उसकी स्तुति सुनने से शास्त्रों, समृतियों और वेदों का ज्ञान हो जाता है।

**suṇiai sāsat simriti ved.**

By hearing His name the Shastras, Smritis and Vedas are understood.

**ਨਾਨਕ ਭਗਤਾ ਸਦਾ ਵਿਗਾਸੁ ॥**

ਹੇ ਨਾਨਕ ! ਭਗਤਾਂ ਦੇ ਮਨ ਵਿਚ ਸਦਾ ਅਨੰਦ ਰਹਿੰਦਾ ਹੈ ।

**नानक भगता सदा विगासु।**

हे नानक ! भक्तों के मन में हमेशा आनन्द रहता है।

**nānak bhagtā sadā vigāsu.**

O Nānak ! The minds of devotees are always in bliss.

**ਸੁਣਿਐ ਦੂਖ ਪਾਪ ਕਾ ਨਾਸੁ ॥੯॥**

ਪ੍ਰਭੂ ਦਾ ਜਸ ਸੁਣਨ ਨਾਲ ਦੁੱਖ ਅਤੇ ਪਾਪ ਖਤਮ ਹੋ ਜਾਂਦੇ ਹਨ ।

**सुणिऐ दूख पाप का नासु।**

प्रभु का यश सुनने से दुखों और पापों का नाश हो जाता है।

**suṇiai dūkh pāp kā nāsu.**

By hearing His praise sorrows and sins get wiped off.

**ਸੁਣਿਐ ਸਤੁ ਸੰਤੋਖੁ ਗਿਆਨੁ ॥**

ਪਰਮਾਤਮਾ ਦਾ ਜਸ ਸੁਣਨ ਨਾਲ ਸੱਚ, ਸੰਤੁਸ਼ਟੀ ਅਤੇ ਸੱਚੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ ।

**सुणिऐ सतु संतोखु गिआनु।**

परमात्मा का यश सुनने से सत्य, संतुष्टि और सच्चे ज्ञान की प्राप्ति होती है।

**suṇiai satu santokhu giānu.**

By hearing His praise truthfulnas, contentment, and true knowledge is obtained.

**ਸੁਣਿਐ ਅਠਸਠਿ ਕਾ ਇਸਨਾਨੁ ॥**

ਉਸ ਦੀ ਸਿਫ਼ਤ ਸੁਣਨ ਨਾਲ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਨ ਜਿੰਨਾਂ ਫਲ ਪ੍ਰਾਪਤ ਹੋ ਜਾਂਦਾ ਹੈ ।

**सुणिऐ अठसठि का इसनानु।**

उस की स्तुति सुनने से अड़सठ तीर्थों पर स्नान करने जितना फल प्राप्त हो जाता है।

**suṇiai aṭhsaṭhi kā isnānu.**

Hearing His praise is equal to bathing at sixty eight holy places.

**ਸੁਣਿਐ ਪੜਿ ਪੜਿ ਪਾਵਹਿ ਮਾਨੁ ॥**

ਉਸ ਦੀਆਂ ਸਿਫ਼ਤਾਂ ਸੁਣਨ ਅਤੇ ਪੜ੍ਹਨ ਨਾਲ ਇੱਜ਼ਤ-ਮਾਣ ਪ੍ਰਾਪਤ ਹੁੰਦਾ ਹੈ ।

**सुणिऐ पढ़ि पढ़ि पावहि मानु।**

उसकी स्तुति सुनने और पढ़ने से इज्जत और सम्मान प्राप्त होता है।

**suṇiai paṛi paṛi pāvahi mānu.**

While hearing and reading about God's attributes one gains respect.

**ਸੁਣਿਐ ਲਾਗੈ ਸਹਜਿ ਧਿਆਨੁ ॥**

ਉਸ ਦੀਆਂ ਸਿਫ਼ਤਾਂ ਸੁਣਨ ਨਾਲ ਸੌਖੀ ਤਰ੍ਹਾਂ ਹੀ ਵਾਹਿਗੁਰੂ ਦੇ ਨਾਮ ਵਿਚ ਧਿਆਨ ਜੁੜ ਜਾਂਦਾ ਹੈ ।

**सुणिऐ लागै सहजि धिआनु।**

उस वाहिगुरू की स्तुति सुनने से प्रभु के नाम में आसानी से ध्यान जुड़ जाता है।

**suṇiai lāgai sahij dhiānu.**

By listening His praise mind gets easily fixed in poised meditation.

**ਨਾਨਕ ਭਗਤਾ ਸਦਾ ਵਿਗਾਸੁ ॥**

ਹੇ ਨਾਨਕ ! ਭਗਤਾਂ ਦੇ ਮਨ ਵਿਚ ਸਦਾ ਅਨੰਦ ਰਹਿੰਦਾ ਹੈ ।

**नानक भगता सदा विगासु।**

हे नानक ! भक्तों के मन में सदा आनन्द रहता है।

**nānak bhagtā sada vigāsu.**

O Nānak ! The minds of devotees are always in bliss.

**ਸੁਣਿਐ ਦੂਖ ਪਾਪ ਕਾ ਨਾਸੁ ॥੧੦॥**

ਉਸ ਪ੍ਰਭੂ ਦੇ ਜਸ ਨੂੰ ਸੁਣਨ ਨਾਲ ਦੁੱਖ ਅਤੇ ਪਾਪ ਖਤਮ ਹੋ ਜਾਂਦੇ ਹਨ ।

**सुणिऐ दूख पाप का नासु।**

उस प्रभु के यश को सुनने से दुखों और पापों का नाश होता है।

**suṇiai dūkh pāp kā nāsu.**

By hearing His praise sorrows and sins get wiped off.

**ਸੁਣਿਐ ਸਰਾ ਗੁਣਾ ਕੇ ਗਾਹ ॥**

ਵਾਹਿਗੁਰੂ ਦੇ ਨਾਮ ਨੂੰ ਸੁਣਨ ਨਾਲ ਗੁਣਾਂ ਦੇ ਸਮੁੰਦਰਾਂ ਉੱਪਰ ਜਿੱਤ ਪ੍ਰਾਪਤ ਹੋ ਜਾਂਦੀ ਹੈ ।

**सुणिऐ सरा गुणा के गाह।**

वाहिगुरू के नाम को सुनने से गुणों के सागरों पर विजय प्राप्त हो जाती है।

**suṇiai sarā guṇā ke gāh.**

By hearing God's name one attains victory over the oceans of virtues.

**ਸੁਣਿਐ ਸੇਖ ਪੀਰ ਪਾਤਿਸਾਹ ॥**

ਪ੍ਰਭੂ ਦੇ ਗੁਣਾਂ ਨੂੰ ਸੁਣ ਕੇ ਇਨਸਾਨ ਵਿਦਵਾਨ, ਪੀਰ (ਅਧਿਆਤਮਿਕ ਆਗੂ), ਅਤੇ ਬਾਦਸ਼ਾਹ ਵਰਗੀ ਪਦਵੀ ਹਾਸਿਲ ਕਰ ਲੈਂਦਾ ਹੈ ।

**सुणिऐ सेख पीर पातिसाह।**

प्रभु के गुणों को सुन कर मनुष्य विद्वान्, आध्यात्मिक गुरू व बादशाह जैसी पदवी हासिल कर लेता है।

**suṇiai sekh pīr pātisāh.**

By hearing His praise one attains the status like a scholar, spiritual guide and even an emperor.

**ਸੁਣਿਐ ਅੰਧੇ ਪਾਵਹਿ ਰਾਹੁ ॥**

ਪ੍ਰਭੂ ਦਾ ਨਾਮ ਸੁਣ ਕੇ ਅਧਿਆਤਮਿਕ ਤੌਰ ਤੇ ਅੰਨ੍ਹਾ ਆਦਮੀ ਵੀ ਪ੍ਰਭੂ ਵਲ ਜਾਣ ਦਾ ਰਾਹ ਲੱਭ ਲੈਂਦਾ ਹੈ ।

**सुणिऐ अंधे पावहि राहु।**

प्रभु का नाम सुन कर आध्यात्मिक तौर पर अन्धा मनुष्य भी प्रभु की तरफ

जाने का रास्ता ढूँढ लेता है।

**suṇiai andhe pāvahi rāhu.**

By hearing His praise even the spiritually blind finds the path towards God.

**ਸੁਣਿਐ ਹਾਥ ਹੋਵੈ ਅਸਗਾਹੁ ॥**

ਪਰਮਾਤਮਾ ਦੀ ਸਿਫਤ ਸੁਣਨ ਨਾਲ ਸਮੁੰਦਰ ਦਾ ਅਪਹੁੰਚ ਖਜ਼ਾਨਾ ਵੀ ਹੱਥ ਆ ਜਾਂਦਾ ਹੈ ।

**सुणिऐ हाथ होवै असगाहु।**

परमात्मा की स्तुति सुनने से सागर का अपहुँच खज़ाना भी हाथ में आ जाता है।

**suṇiai hāth hovai asgāhu.**

By hearing His praise even the unfathomable treasure of ocean can be reached.

**ਨਾਨਕ ਭਗਤਾ ਸਦਾ ਵਿਗਾਸੁ ॥**

ਹੇ ਨਾਨਕ ! ਪ੍ਰਭੂ ਦੇ ਭਗਤ ਸਦਾ ਅਨੰਦ ਵਿਚ ਰਹਿੰਦੇ ਹਨ ।

**नानक भगता सदा विगासु।**

हे नानक ! प्रभु के भक्तों के मन में हमेशा आनन्द रहता है।

**nānak bhagtā sadā vigāsu.**

O Nānak ! The minds of devotees are always in bliss.

**ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

ਉਸ ਦਾ ਜਸ ਸੁਣਨ ਨਾਲ ਦੁੱਖਾਂ ਅਤੇ ਪਾਪਾਂ ਦਾ ਖਾਤਮਾ ਹੋ ਜਾਂਦਾ ਹੈ ।

**सुणिऐ दूख पाप का नासु।**

उसका यश सुनने से दुखों और पापों का नाश होता है।

**suṇiai dūkh pāp kā nāsu.**

By hearing His praise sorrows and sins get wiped off.

**ਮੰਨੇ ਕੀ ਗਤਿ ਕਹੀ ਨ ਜਾਇ ॥**

ਜੋ ਗੁਰੂ ਦੀ ਸਿੱਖਿਆ ਸੁਣ ਕੇ ਉਸ ਤੇ ਅਮਲ ਕਰਦਾ ਹੈ ਉਸ ਦੀ ਸਥਿਤੀ ਬਿਆਨ ਹੀ ਨਹੀਂ ਕੀਤੀ ਜਾ ਸਕਦੀ ।

**मंने की गति कही न जाइ।**

जो गुरू की शिक्षा सुन कर उस को अपने जीवन में अपनाता है उसकी सथिति बयान ही नहीं की जा सकती।

**manne kī gati kahī na jāi.**

The person who listens and obeys the commandments of the Gurū, his state can not be described.

**ਜੇ ਕੋ ਕਹੈ ਪਿਛੈ ਪਛੁਤਾਇ ॥**

ਜੇ ਕੋਈ ਉਸ ਬਾਰੇ ਕੁਝ ਕਹਿਣ ਦੀ ਕੋਸ਼ਿਸ਼ ਵੀ ਕਰਦਾ ਹੈ ਤਾਂ ਅਖ਼ੀਰ ਵਿਚ ਉਸ ਨੂੰ ਪਛਤਾਉਣਾ ਹੀ ਪੈਂਦਾ ਹੈ ।

**जे को कहै पिछै पछुताइ।**

अगर कोई उसके बारे में कुछ कहने की कोशिश भी करता है तो आखिर में उसे पछताना ही पड़ता है।

**je ko kahai pichhai pachhutāi.**

If somebody tries to say something about the believer he repents afterwards.

**ਕਾਗਦਿ ਕਲਮ ਨ ਲਿਖਣਹਾਰੁ ॥**

ਸੰਸਾਰ ਵਿਚ ਕੋਈ ਐਸਾ ਕਾਗਜ਼, ਕਲਮ ਜਾਂ ਲਿਖਾਰੀ ਨਹੀਂ ਹੈ ।

**कागदि कलम न लिखणहारु।**

संसार में ऐसा कोई कागज़, कलम या लिखने वाला नहीं है।

**kāgadi kalam na likhaṇhāru.**

There is no paper, pen or writer in the whole world.

**ਮੰਨੇ ਕਾ ਬਹਿ ਕਰਨਿ ਵੀਚਾਰੁ ॥**

ਜੋ ਬੈਠ ਕੇ ਪ੍ਰਭੂ ਦੇ ਹੁਕਮ ਨੂੰ ਮੰਨਣ ਵਾਲੇ ਬਾਰੇ ਕੁਝ ਕਹਿ ਜਾਂ ਸੁਣ ਸਕੇ ।

**मंने का बहि करनि वीचारु।**

जो बैठ कर के प्रभु के हुक्म को मानने वाले के बारे में चर्चा कर सके।

**manne kā bahi karani vīchāru.**

Who can sit to ponder upon the virtues of the faithful.

**ਐਸਾ ਨਾਮੁ ਨਿਰੰਜਨੁ ਹੋਇ ॥**

ਵਾਹਿਗੁਰੂ ਦਾ ਨਾਮ ਇੰਨਾ ਪਵਿੱਤਰ ਅਤੇ ਬੇਲਾਗ ਹੈ ।

**ऐसा नामु निरंजनु होइ।**

प्रभु का नाम इतना पवित्र और अभिग है।

**aisā nāmu niranjanu hoi.**

God's name is so pure and aloof.

**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥**

ਜੋ ਗੁਰੂ ਦੇ ਕਹਿਣੇ ਵਿਚ ਚੱਲ ਕੇ ਨਾਮ ਸਿਮਰਦਾ ਹੈ ਕੇਵਲ ਉਹੀ ਇਸ ਦੇ ਬਾਰੇ ਜਾਣ ਸਕਦਾ ਹੈ ।

**जे को मंनि जाणै मनि कोइ।**

जो गुरू के कहने में रह कर नाम स्मरण करता है केवल इसके बारे में वही जान सकता है।

**je ko manni jāṇai mani koi.**

He who listens to gurū's teachings only that faithful mind knows about It's purity and aloofness.

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥**

ਜੋ ਗੁਰੂ ਦੇ ਭਾਣੇ ਨੂੰ ਮੰਨਦੇ ਹਨ ਉਨ੍ਹਾਂ ਦਾ ਮਨ ਵਾਹਿਗੁਰੂ ਦੇ ਨਾਮ ਵਿਚ ਜੁੜਦਾ ਹੈ ਅਤੇ ਉਸ ਵਿਚ ਗਿਆਨ ਦਾ ਪਾਸਾਰ ਹੁੰਦਾ ਹੈ ।

**मंनै सुरति होवै मनि बुधि।**

जो गुरू के हुक्म को मानते हैं उन का मन वाहिगुरू के नाम में जुड़ जाता है और उस में ज्ञान का प्रसार हो जाता है।

**mannai surti hovai mani budhi.**

Guided by faith the mind contemplates on the name of God and with that it gets illumined with the Divine wisdom.

**ਮੰਨੈ ਸਗਲ ਭਵਣ ਕੀ ਸੁਧਿ ॥**

ਜੋ ਗੁਰੂ ਦੇ ਭਾਣੇ ਵਿਚ ਚੱਲ ਕੇ ਪ੍ਰਭੂ ਦਾ ਸਿਮਰਨ ਕਰਦਾ ਹੈ ਉਸ ਨੂੰ ਸਾਰੇ ਸੰਸਾਰ ਦਾ ਗਿਆਨ ਹੋ ਜਾਂਦਾ ਹੈ ।

**मंनै सगल भवण की सुधि।**

जो गुरू के कहने में चल कर प्रभु का स्मरण करता है उस को सारे संसार का ज्ञान हो जाता है।

**mannai sagal bhavan kī sudhi.**

The faithful attains the knowledge of the whole world.

**ਮੰਨੈ ਮੁਹਿ ਚੋਟਾ ਨਾ ਖਾਇ ॥**

ਗੁਰੂ ਦਾ ਕਹਿਣਾ ਮੰਨਣ ਵਾਲੇ ਨੂੰ ਇਸ ਜੀਵਨ ਵਿਚ ਅਤੇ ਇਸ ਤੋਂ ਬਾਅਦ ਵੀ ਦੁੱਖ ਨਹੀਂ ਸਹਿਣੇ ਪੈਂਦੇ ।

**मंनै मुहि चोटा ना खाइ।**

गुरू का कहा मानने वाले को इस जीवन में और इस जीवन के बाद भी दुख नहीं सहने पड़ते।

**mannai muhi choṭā nā khāi.**

The faithful never has to suffer in this life and in the life after death.

**ਮੰਨੈ ਜਮ ਕੈ ਸਾਥਿ ਨ ਜਾਇ ॥**

ਗੁਰੂ ਦਾ ਭਾਣਾ ਮੰਨਣ ਵਾਲਾ ਮੌਤ ਦੇ ਦੂਤ ਨਾਲ ਨਹੀਂ ਜਾਂਦਾ ।

**मंनै जम कै साथि न जाइ।**

गुरू का कहा मानने वाला यमदूत के साथ नहीं जाता।

**mannai jam kai sāthi na jāi.**

The believer who follows the guru does not go with the messenger of death.

**ਐਸਾ ਨਾਮੁ ਨਿਰੰਜਨੁ ਹੋਇ ॥**

ਪ੍ਰਭੂ ਦਾ ਨਾਮ ਇੰਨਾ ਪਵਿੱਤਰ ਹੈ ।

**ऐसा नामु निरंजनु होइ।**

प्रभु का नाम इतना पावन है।

**aisā nāmu niranjanu hoi.**

God's name is so pure and aloof.

**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

ਜੋ ਗੁਰੂ ਦੇ ਕਹਿਣੇ ਵਿਚ ਚੱਲ ਕੇ ਨਾਮ ਸਿਮਰਦਾ ਹੈ ਕੇਵਲ ਉਹੀ ਇਸ ਦੇ ਬਾਰੇ ਜਾਣ ਸਕਦਾ ਹੈ ।

**जे को मंनि जाणै मनि कोइ।**

जो गुरू के कहने में रह कर नाम स्मरण करता है इसके बारे में केवल वही जान सकता है।

**je ko manni jāṇai mani koi.**

He who listens to the gurū's teachings and recites God's name only that faithful mind knows about it.

**ਮੰਨੈ ਮਾਰਗਿ ਠਾਕ ਨ ਪਾਇ ॥**

ਗੁਰੂ ਦਾ ਹੁਕਮ ਮੰਨਣ ਵਾਲੇ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ ।

**मंनै मारगि ठाक न पाइ।**

गुरू का कहना मानने वाले के रास्ते में कोई रुकावट नहीं आती।

**mannai māragi ṭhāk na pāi.**

He who listens to the gurū's order never faces any obstacle upon his spiritual path.

**ਮੰਨੈ ਪਤਿ ਸਿਉ ਪਰਗਟੁ ਜਾਇ ॥**

ਹੁਕਮ ਮੰਨਣ ਵਾਲਾ ਸੰਸਾਰ ਵਿਚ ਨਾਮ ਕਮਾ ਕੇ ਇੱਜ਼ਤ ਨਾਲ ਵਾਹਿਗੁਰੂ ਦੇ ਘਰ ਜਾਂਦਾ ਹੈ ।

**मंनै पति सिउ परगटु जाइ।**

गुरू का हुक्म मानने वाला संसार में नाम कमा कर इज्जत के साथ वाहिगुरू के घर जाता है।

**mannai pati sio pargatu jāi.**

He who obeys the gurū goes from this world with honour after earning a good name.

**ਮੰਨੈ ਮਗੁ ਨ ਚਲੈ ਪੰਥੁ ॥**

ਗੁਰੂ ਵਿਚ ਵਿਸ਼ਵਾਸ ਕਰਨ ਵਾਲਾ, ਸੰਸਾਰੀ ਅਤੇ ਕਰਮਕਾਂਡੀ ਧਾਰਮਿਕ ਰਸਤਿਆਂ ਤੇ ਨਹੀਂ ਚੱਲਦਾ ।

**मंनै मगु न चलै पंथु।**

गुरू में विश्वास करने वाला धर्म के संसारी और कर्मकाण्डी रास्तों पर नहीं चलता।

**mannai magu na chalai panthu.**

The follower of the gurū never follows the wordly as well as

ritualistic religious paths.

**ਮੰਨੈ ਧਰਮ ਸੇਤੀ ਸਨਬੰਧੁ ॥**

ਗੁਰੂ ਦੇ ਹੁਕਮ ਨੂੰ ਮੰਨਣ ਵਾਲੇ ਦਾ ਸਬੰਧ ਕੇਵਲ ਆਪਣੇ ਧਰਮ; ਭਾਵ ਪਰਮਾਤਮਾ ਦੇ ਸਿਮਰਨ ਨਾਲ ਹੀ ਹੁੰਦਾ ਹੈ ।

**मंनै धरम सेती सनबंधु।**

गुरू का कहना मानने वाले का सम्बन्ध केवल अपने धर्म ; मतलब प्रभु के स्मरण के साथ ही होता है।

**mannai dharam setī sanbandhu.**

The follower of the gurū's teachings has relation only with the will of God (dharma) and that is the love for God and the path of righteousness.

**ਐਸਾ ਨਾਮੁ ਨਿਰੰਜਨੁ ਹੋਇ ॥**

ਪ੍ਰਭੂ ਦਾ ਨਾਮ ਇੰਨਾ ਪਵਿੱਤਰ ਹੈ ।

**ऐसा नामु निरंजनु होइ।**

प्रभु का नाम इतना पवित्र है।

**aisā nāmu niranjanu hoi.**

God's name is so pure and aloof.

**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥**

ਜੋ ਗੁਰੂ ਦੇ ਕਹਿਣੇ ਵਿਚ ਚੱਲਕੇ ਨਾਮ ਸਿਮਰਦਾ ਹੈ ਕੇਵਲ ਉਹੀ ਇਸ ਦੇ ਬਾਰੇ ਜਾਣ ਸਕਦਾ ਹੈ ।

**जे को मंनि जाणै मनि कोइ।**

जो गुरू के कहने में चल कर नाम स्मरण करता है केवल उसी का मन ही इसे जान सकता है।

**je ko manni jāṇai mani koi.**

He who listens to the gurū's teachings and recites God's name only that faithful mind knows about it.

**ਮੰਨੈ ਪਾਵਹਿ ਮੋਖੁ ਦੁਆਰੁ ॥**

ਗੁਰੂ ਦਾ ਹੁਕਮ ਮੰਨਣ ਵਾਲਾ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਕਰ ਲੈਂਦਾ ਹੈ ।

**मंनै पावहि मोखु दुआरु।**

गुरु का हुक्म मानने वाले को मुक्ति का दरवाजा मिल जाता है।

**mannai pāvahi mokhu duāru.**

The follower of the gurū's teachings attains the door of salvation.

**ਮੰਨੈ ਪਰਵਾਰੈ ਸਾਧਾਰੁ ॥**

ਪ੍ਰਭੂ ਦੇ ਰਸਤੇ ਤੇ ਚੱਲਣ ਵਾਲਾ ਆਪਣੇ ਪਰਿਵਾਰ ਨੂੰ ਵੀ ਵਾਹਿਗੁਰੂ ਦੇ ਸਿੱਧੇ ਰਸਤੇ ਤੇ ਪਾ ਲੈਂਦਾ ਹੈ ।

**मंनै परवारै साधारु।**

प्रभु के रास्ते पर चलने वाला अपने परिवार को भी प्रभु के सीधे रास्ते पर डाल लेता है।

**mannai parvārai sādhāru.**

The follower supports and guides his family on the right path of God.

**ਮੰਨੈ ਤਰੈ ਤਾਰੇ ਗੁਰੁ ਸਿਖ ॥**

ਪ੍ਰਭੂ ਵਿਚ ਵਿਸ਼ਵਾਸ ਵਾਲਾ ਆਪ ਵੀ ਗੁਰੂ ਦੀ ਸਿੱਖਿਆ ਨਾਲ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਅਤੇ ਦੂਜਿਆਂ ਨੂੰ ਵੀ ਮੁਕਤੀ ਦਾ ਰਾਹ ਦਿਖਾਉਂਦਾ ਹੈ ।

**मंनै तरै तारे गुरु सिख।**

प्रभु में विश्वास वाला खुद भी गुरू की शिक्षा द्वारा मुक्ति प्राप्त कर लेता है व दूसरों को भी मुक्ति का रास्ता दिखाता है।

**mannai tarai tāre guru sikh.**

The believer himself attains salvation with the help of the true the gurū and helps others on the path of salvation.

**ਮੰਨੈ ਨਾਨਕ ਭਵਹਿ ਨ ਭਿਖ ॥**

ਜੋ ਗੁਰੂ ਦਾ ਹੁਕਮ ਮੰਨਦੇ ਹਨ ਉਹ ਥਾਂ-ਥਾਂ ਤੇ ਭੀਖ ਮੰਗਦੇ ਭਟਕਦੇ ਨਹੀਂ ਫਿਰਦੇ ।

**मंनै नानक भवहि न भिख।**

जो गुरू का हुक्म मानते हैं वे जगह–जगह भीख मांगते भटकते नहीं फिरते।

**mannai nānak bhavahi na bhikh.**

Those who obey the gurū's commands do not roam about in

search of alms.

**ਐਸਾ ਨਾਮੁ ਨਿਰੰਜਨੁ ਹੋਇ ॥**

ਪ੍ਰਭੂ ਦਾ ਨਾਮ ਇੰਨਾ ਪਵਿੱਤਰ ਹੈ ।

**ऐसा नामु निरंजनु होइ।**

प्रभु का नाम इतना पवित्र है।

**aisā nāmu niranjanu hoi.**

God's name is so pure and aloof.

**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥**

ਜੋ ਗੁਰੂ ਦੇ ਕਹਿਣੇ ਵਿਚ ਚੱਲਕੇ ਨਾਮ ਸਿਮਰਦਾ ਹੈ ਕੇਵਲ ਉਸੇ ਦਾ ਮਨ ਹੀ ਉਸ ਬਾਰੇ ਜਾਣ ਸਕਦਾ ਹੈ ।

**जे को मंनि जाणै मनि कोइ।**

जो गुरू के कहने में चलता है केवल उसी का मन ही उसके बारे में जान सकता है।

**je ko manni jāṇai mani koi.**

He who listens to the guru's teachings only that faithful mind knows about that.

**ਪੰਚ ਪਰਵਾਣ ਪੰਚ ਪਰਧਾਨੁ ॥**

ਜਿਨ੍ਹਾਂ ਦੀ ਭਗਤੀ ਪ੍ਰਭੂ ਵੱਲੋਂ ਸਵੀਕਾਰ ਹੁੰਦੀ ਹੈ ਉਹੀ ਉਸ ਦੇ ਚੁਣੇ ਹੋਏ ਬੰਦੇ ਹੁੰਦੇ ਹਨ । ਉਹੀ ਉਸ ਦੀ ਨਜ਼ਰ ਵਿਚ ਵੱਡੇ ਅਹੁਦਿਆਂ ਦੇ ਮਾਲਿਕ ਹੁੰਦੇ ਹਨ ।

**पंच परवाण पंच परधानु।**

जिन की भक्ति प्रभु द्वारा स्वीकार होती है वही उसके चुने हुए मनुष्य होते हैं। वही उसकी नज़र में बड़े पदों के मालिक होते हैं।

**panch parvāṇ panch pardhānu.**

The believers are the elected people of God. In God's sight they hold the eminent positions.

**ਪੰਚੇ ਪਾਵਹਿ ਦਰਗਹਿ ਮਾਨੁ ॥**

ਉਨ੍ਹਾਂ ਦਾ ਹੀ ਉਸ ਦੇ ਦਰਬਾਰ ਵਿਚ ਸਨਮਾਨ ਹੁੰਦਾ ਹੈ ।

**पंचे पावहि दरगहि मानु।**

उन्हीं का ही उसके दरबार में सम्मान होता हैं।

**panche pāvahi dargahi mānu.**

They are honoured in the court of God.

**ਪੰਚੇ ਸੋਹਹਿ ਦਰਿ ਰਾਜਾਨੁ ॥**

ਰਾਜਿਆਂ ਦੇ ਦਰਬਾਰਾਂ ਵਿਚ ਵੀ ਵਾਹਿਗੁਰੂ ਦੇ ਚੁਣੇ ਹੋਏ ਬੰਦੇ ਹੀ ਸੋਭਦੇ ਹਨ ।

**पंचे सोहहि दरि राजानु।**

राजाओं के दरबारों में भी वाहिगुरू के चुने हुए मनुष्य ही शोभा देते हैं।

**panche sohahi dari rājānu.**

Those elects of God look beauteous in the courts of the kings.

**ਪੰਚਾ ਕਾ ਗੁਰੁ ਏਕੁ ਧਿਆਨੁ ॥**

ਇਨ੍ਹਾਂ ਵਾਹਿਗੁਰੂ ਦੇ ਬੰਦਿਆਂ ਦਾ ਮਨ ਹਮੇਸ਼ਾ ਇੱਕ ਵਾਹਿਗੁਰੂ ਦੇ ਸਿਮਰਨ ਵਿਚ ਲੀਨ ਰਹਿੰਦਾ ਹੈ ।

**पंचा का गुरु एकु धिआनु।**

इन प्रभु के चुने हुए मनुष्यों का मन हमेशा एक वाहिगुरू के स्मरण में ही विलीन रहता है।

**panchā kā guru eku dhiānu.**

These elects of God always remain absorbed in the true name of God.

**ਜੇ ਕੋ ਕਹੈ ਕਰੈ ਵੀਚਾਰੁ ॥**

ਜਿੰਨਾਂ ਵੀ ਕੋਈ ਪ੍ਰਭੂ ਦੇ ਕੰਮਾਂ ਬਾਰੇ ਕਹੇ ਜਾਂ ਸੋਚ-ਵਿਚਾਰ ਕਰੇ ।

**जे को कहै करै वीचारु।**

जितना भी कोई प्रभु के कार्यो के बारे में कहे या उसके बारे में सोच–विचार करे।

**je ko kahai karai vichāru.**

As much as one may say and think upon God's acts.

**ਕਰਤੇ ਕੈ ਕਰਣੈ ਨਾਹੀ ਸੁਮਾਰੁ ॥**

ਪਰ ਪ੍ਰਭੂ ਦੇ ਕੀਤੇ ਹੋਏ ਕੰਮਾਂ ਦੀ ਕੋਈ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ ।

**करते कै करणै नाही सुमारु।**

पर प्रभु के किये हुए कार्यो की गिनती ही नहीं की जा सकती।

**karte kai karaṇai nāhī sumāru.**

But there is no counting of the acts of the Creator.

**ਧੌਲੁ ਧਰਮੁ ਦਇਆ ਕਾ ਪੂਤੁ ॥**

ਧਰਤੀ ਹੇਠਲਾ ਬਲਦ ਅਸਲ ਵਿਚ ਵਾਹਿਗੁਰੂ ਦਾ ਹੁਕਮ ਹੈ ਜੋ ਦਇਆ ਵਿਚੋਂ ਪੈਦਾ ਹੋਇਆ ।

**धौलु धरमु दइआ का पूतु।**

धरती के नीचे वाला जो बैल है असल में वह वाहिगुरू का हुक्म है जो दया में से पैदा हुआ।

**dholu dharamu daiā kā pūtu.**

The bull under the earth in reality is the Divine ordinance, which is born out of compassion.

**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**

ਜਿਸ ਨੇ ਸਬਰ ਨਾਲ ਧਰਤੀ ਨੂੰ ਠੀਕ-ਠਾਕ ਸੰਭਾਲ ਰੱਖਿਆ ਹੈ ।

**संतोखु थापि रखिआ जिनि सूति।**

जिसने संतोष के साथ धरती को ठीक–ठाक संभाल रखा है।

**santokhu thāpi rakhiā jini sūti.**

Who is patiently holding the earth in order.

**ਜੇ ਕੋ ਬੁਝੈ ਹੋਵੈ ਸਚਿਆਰੁ ॥**

ਜੇ ਕੋਈ ਇਸ ਸੱਚਾਈ ਨੂੰ ਸਮਝ ਲਵੇ ਉਹੀ ਸੱਚ ਦੇ ਰਾਹ ਤੇ ਤੁਰਨ ਯੋਗ ਹੋ ਸਕਦਾ ਹੈ ।

**जे को बुझै होवै सचिआरु।**

अगर कोई इस सच्चाई को समझ ले तो वही सत्य के रास्ते पर चलने के योग्य हो सकता है।

**je ko bujhai hovai sachiāru.**

If someone understands this reality only that one is capable to enter into the real path of the Truth.

**ਧਵਲੈ ਉਪਰਿ ਕੇਤਾ ਭਾਰੁ ॥**

ਬੈਲ ਉਪਰ ਕਿਨਾਂ ਭਾਰ ਹੈ ।

**धवलै उपरि केता भारु।**

बैल के ऊपर कितना बोझ है।

**dhavalai ūpari ketā bhāru.**

How much load is there upon the bull.

**ਧਰਤੀ ਹੋਰੁ ਪਰੈ ਹੋਰੁ ਹੋਰੁ ॥**

ਇਸ ਧਰਤੀ ਤੋਂ ਬਿਨਾਂ ਹੋਰ ਵੀ ਧਰਤੀਆਂ ਹਨ, ਅੱਗੇ ਅੱਗੇ ਅਣਗਿਣਤ ਧਰਤੀਆਂ ਹਨ ।

**धरती होरु परै होरु होरु।**

इस धरती के अलावा और भी धरतियाँ हैं और आगे–आगे अनगिनत ही धरतियाँ हैं।

**dharatī horu parai horu horu.**

Beyond the earth there are other earths and beyond and beyond there are many more.

**ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥**

ਉਹ ਕਿਹੜੀ ਸ਼ਕਤੀ ਹੈ ਜਿਸ ਨੇ ਉਨ੍ਹਾਂ ਦੇ ਭਾਰ ਨੂੰ ਹੇਠੋਂ ਸਹਾਰਾ ਦਿੱਤਾ ਹੋਇਆ ਹੈ ।

**तिस ते भारु तलै कवणु जोरु।**

तो वह फिर कौन सी शक्ति है जो नीचे से उनके बोझ को सहारा दिये हुए है।

**tiste bhāru talai kavaṇu joru.**

What is that power which supports them from under neath.

**ਜੀਅ ਜਾਤਿ ਰੰਗਾ ਕੇ ਨਾਵ ॥**

ਕਈ ਜਾਤਾਂ, ਰੰਗਾਂ ਅਤੇ ਨਾਵਾਂ ਦੇ ਜੀਵ ।

**जीअ जाति रंगा के नाव।**

कई जातों, रंगों और नामों के जीव।

**jīa jāti raṇgā ke nāv.**

The creatures of many kinds, colours and names.

**ਸਭਨਾ ਲਿਖਿਆ ਵੁੜੀ ਕਲਾਮ ॥**

ਉਨ੍ਹਾਂ ਸਭਨਾ ਨੂੰ ਪ੍ਰਭੂ ਦੀ ਵਗਦੀ ਹੋਈ ਕਲਮ ਨੇ ਲਿਖਿਆ ਭਾਵ; ਪ੍ਰਭੂ ਦੇ ਇੱਕੋ ਹੁਕਮ ਨੇ ਪੈਦਾ ਕੀਤਾ ।

**सभना लिखिआ वुड़ी कलाम।**

उन सब को प्रभु की चलती हुई कलम ने लिखा; मतलब प्रभु के एक ही हुक्म ने पैदा किया।

**sabhanā likhiā vuṛi kalām.**

Were all written by the flowing pen of God; that means God's single order created them all.

**ਏਹੁ ਲੇਖਾ ਲਿਖਿ ਜਾਣੈ ਕੋਇ ॥**

ਜੇ ਕੋਈ ਇਸ ਗਿਣਤੀ ਨੂੰ ਲਿਖਣਾ ਜਾਣਦਾ ਹੋਵੇ ।

**एहु लेखा लिखि जाणै कोइ।**

अगर कोई इस गिनती को लिखना जानता हो।

**ihu lekhā likhi jāṇai koi.**

If somebody knows to write this account.

**ਲੇਖਾ ਲਿਖਿਆ ਕੇਤਾ ਹੋਇ ॥**

ਤਾਂ ਉਹ ਜਾਣੇ ਕਿ ਲਿਖ ਕੇ ਇਹ ਗਿਣਤੀ ਕਿੰਨੀ ਹੋ ਜਾਵੇਗੀ ।

**लेखा लिखिआ केता होइ।**

तो वो जान जाए कि यह गिनती लिख कर कितनी हो जाएगी।

**lekhā likhiā ketā hoi.**

Then he would know that how much the count would be in writing.

**ਕੇਤਾ ਤਾਣੁ ਸੁਆਲਿਹੁ ਰੂਪੁ ॥**

ਪ੍ਰਭੂ ਵਿਚ ਕਿੰਨੀ ਸ਼ਕਤੀ ਅਤੇ ਕਿੰਨਾਂ ਸੋਹਣਾਂ ਉਸ ਦਾ ਰੂਪ ਹੈ ।

**केता ताणु सुआलिहु रूपु।**

प्रभु में कितनी शक्ति और कितना सुन्दर उसका रूप है।

**ketā tāṇu suālihu rūpu.**

How much power is with God and how beauteous is His form.

**ਕੇਤੀ ਦਾਤਿ ਜਾਣੈ ਕੌਣੁ ਕੂਤੁ ॥**
ਕੋਈ ਕੀ ਅੰਦਾਜ਼ਾ ਲਾ ਸਕਦਾ ਹੈ ਕਿ ਵਾਹਿਗੁਰੂ ਕੋਲ ਕਿੰਨੀਆਂ ਦਾਤਾਂ ਹਨ ।
**केती दाति जाणै कौणु कूतु।**
कोई क्या अंदाज़ा लगा सकता है कि वाहिगुरू के पास कृपा के कितने भण्डार हैं।

**ketī dāti jāṇai kauṇu kūtu.**

Who can guess about the blessings which are with God.

**ਕੀਤਾ ਪਸਾਉ ਏਕੋ ਕਵਾਉ ॥**
ਰੱਬ ਨੇ ਇੱਕੋ ਸ਼ਬਦ ਬੋਲ ਕੇ ਸਾਰੇ ਸੰਸਾਰ ਦੀ ਰਚਨਾ ਦਾ ਪਾਸਾਰ ਕਰ ਦਿੱਤਾ ।
**कीता पसाउ एको कवाउ।**
प्रभु ने सिर्फ एक ही अक्षर बोल कर सारे संसार की रचना का प्रसार कर दिया।

**kītā pasāo eko kavāo.**

God expanded the creation after uttering only one word.

**ਤਿਸ ਤੇ ਹੋਏ ਲਖ ਦਰੀਆਉ ॥**
ਉਸੇ ਸ਼ਬਦ ਤੋਂ ਜ਼ਿੰਦਗੀ ਦੀਆਂ ਲੱਖਾਂ ਧਾਰਾਵਾਂ ਚੱਲ ਪਈਆਂ ।
**तिस ते होए लख दरीआउ।**
उसी से ज़िन्दगी की लाखों धारायें चल पड़ीं।
**tis te hoe lakh dariāo.**

Lacs of streams of life flew from that word.

**ਕੁਦਰਤਿ ਕਵਣ ਕਹਾ ਵੀਚਾਰੁ ॥**
ਹੇ ਪ੍ਰਭੂ ! ਮੇਰੀ ਕੀ ਤਾਕਤ ਕਿ ਮੈਂ ਤੇਰੇ ਬਾਰੇ ਕੁਝ ਬਿਆਨ ਕਰ ਸਕਾਂ ।
**कुदरति कवण कहा वीचारु।**
मेरी क्या ताकत है जो मैं हे प्रभु ! तेरे बारे में कुछ बयान कर सकूँ।
**qudarati kavaṇ kahā vichāru.**

O God ! What might have I to express about You.

**ਵਾਰਿਆ ਨ ਜਾਵਾ ਏਕ ਵਾਰ ॥**

ਮੈਂ ਤਾਂ ਇੱਕ ਵਾਰੀ ਵੀ ਤੇਰੇ ਤੋਂ ਕੁਰਬਾਨ ਹੋਣ ਦੇ ਕਾਬਿਲ ਨਹੀਂ ਹਾਂ ।

**वारिआ न जावा एक वार।**

मैं तो एक बार भी तुम्हारे ऊपर कुर्बान होने के काबिल नहीं हूँ।

**vāriā na jāvā ek vār.**

I am not able to be sacrificed upon You even for once.

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

ਹੇ ਪਰਮਾਤਮਾ ! ਜੋ ਤੈਨੂੰ ਚੰਗਾ ਲੱਗਦਾ ਹੈ ਉਹੀ ਠੀਕ ਕੰਮ ਹੈ ।

**जो तुधु भावै साई भली कार।**

हे परमात्मा ! जो तुम्हें अच्छा लगता है वही ठीक काम है।

**jo tudhu bhāvai sāī bhalī kār.**

O God ! What pleases You is good persuit.

**ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

ਹੇ ਆਕਾਰ ਰਹਿਤ ਵਾਹਿਗੁਰੂ ! ਤੂੰ ਸਦਾ ਸਥਿਰ ਰਹਿਣ ਵਾਲਾ ਹੈਂ ।

**तू सदा सलामति निरंकार।**

हे ! आकार रहित वाहिगुरू ! तूँ सदा स्थिर रहने वाला है।

**tū sadā salāmati niraṇkār.**

You O Formless God ! Are ever lasting.

**ਅਸੰਖ ਜਪ ਅਸੰਖ ਭਾਉ ॥**

ਹੇ ਪ੍ਰਭੂ ! ਤੈਨੂੰ ਯਾਦ ਕਰਨ ਅਤੇ ਪਿਆਰ ਕਰਨ ਦੇ ਅਣਗਿਣਤ ਤਰੀਕੇ ਹਨ ।

**असंख जप असंख भाउ।**

हे प्रभु ! तुम्हें याद करने के और तुम्हें प्यार करने के अनेकों तरीके हैं।

**asaṇkh jap asaṇkh bhāo.**

There are innumerable ways to remember and innumerable are the ways to love You.

**ਅਸੰਖ ਪੂਜਾ ਅਸੰਖ ਤਪ ਤਾਉ ॥**

ਭਗਤੀ ਕਰਨ ਦੇ ਅਣਗਿਣਤ ਹੀ ਤਰੀਕੇ ਹਨ ਅਤੇ ਸਖ਼ਤ ਤਪੱਸਿਆ ਕਰਨ ਦੇ ਵੀ

ਅਣਗਿਣਤ ਤਰੀਕੇ ਹਨ ।

**असंख पूजा असंख तप ताउ।**

भक्ति करने के भी अनगिनत तरीके हैं और कठिन तपस्या करने के भी अनगिनत तरीके हैं।

**asaṇkh pujā asaṇkh tap tāo.**

There are innumerable ways of worship and innumerable ways to practice strict penance.

**ਅਸੰਖ ਗਰੰਥ ਮੁਖਿ ਵੇਦ ਪਾਠ ॥**

ਅਣਗਿਣਤ ਐਸੇ ਲੋਕ ਹਨ ਜੋ ਗ੍ਰੰਥਾਂ ਅਤੇ ਵੇਦਾਂ ਦਾ ਮੂੰਹ ਜ਼ੁਬਾਨੀ ਪਾਠ ਕਰਦੇ ਹਨ ।

**असंख गरंथ मुखि वेद पाठ।**

अनगिनत ऐसे लोग हैं जो ग्रन्थों और वेदों का जुबानी पाठ करते हैं।

**asaṇkh granth mukhi ved pāṭh.**

Innumerable are the people who orally remember the scriptures and recite the Vedas.

**ਅਸੰਖ ਜੋਗ ਮਨਿ ਰਹਹਿ ਉਦਾਸ ॥**

ਅਣਗਿਣਤ ਉਹ ਹਨ ਜੋ ਯੋਗ ਸਾਧਨਾ ਕਰਕੇ ਆਪਣੇ ਮਨ ਨੂੰ ਸੰਸਾਰ ਦੇ ਬੰਧਨਾਂ ਤੋਂ ਮੁਕਤ ਰੱਖਦੇ ਹਨ ।

**असंख जोग मनि रहहि उदास।**

अनगिनत ऐसे लोग हैं जो योग सांधना करके अपने मन को संसार के बन्धनों से मुक्त रखते हैं।

**asaṇkh jog mani rahahi udās.**

Innumerable are the ascetics who keep their minds away from the bondages of the world.

**ਅਸੰਖ ਭਗਤ ਗੁਣ ਗਿਆਨ ਵੀਚਾਰ ॥**

ਅਣਗਿਣਤ ਹੀ ਪ੍ਰਭੂ ਦੀ ਭਗਤੀ ਕਰਨ ਵਾਲੇ ਹਨ ਜਿਨ੍ਹਾਂ ਨੂੰ ਉਸ ਦੇ ਗੁਣਾਂ ਦੀ ਸਮਝ ਪੈ ਗਈ ਹੈ ਅਤੇ ਉਹ ਉਸ ਨੂੰ ਦੂਜਿਆਂ ਨਾਲ ਸਾਂਝਾ ਕਰਦੇ ਹਨ ।

**असंख भगत गुण गिआन वीचार।**

अनगिनत ही प्रभु की भक्ति करने वाले हैं जिनको उसके गुणों की समझ आ गई और वह उन्हें दूसरों के साथ बांटते हैं।

**asaṇkh bhagat guṇ giān vichār.**

Innumerable are Your devotees who have knowledge about Your attributes and discuss their views with others.

**ਅਸੰਖ ਸਤੀ ਅਸੰਖ ਦਾਤਾਰ ॥**

ਅਣਗਿਣਤ ਹੀ ਸੱਚੇ-ਸੁੱਚੇ ਆਚਰਣ ਵਾਲੇ ਹਨ ਅਤੇ ਅਣਗਿਣਤ ਹੀ ਦਾਨ ਕਰਨ ਵਾਲੇ ਹਨ ।

**असंख सती असंख दातार।**

अनगिनत ही सच्चे सुच्चे आचरण वाले हैं और अनगिनत ही दान करने वाले हैं।

**asaṇkh satī asaṇkh dātār.**

Innumerable are the chaste and innumerable are the alms givers.

**ਅਸੰਖ ਸੂਰ ਮੁਹ ਭਖ ਸਾਰ ॥**

ਅਣਗਿਣਤ ਸੂਰਮੇ ਹਨ ਜੋ ਆਪਣੇ ਮੂੰਹਾਂ ਤੇ ਲੋਹੇ ਦੇ ਸ਼ਸਤਰਾਂ ਦੇ ਵਾਰ ਸਹਿੰਦੇ ਹਨ ।

**असंख सूर मुह भख सार।**

अनगिनत ही योद्धा हैं जो अपने मुखों पर लोहे के शस्त्रों का प्रहार सहन करते हैं।

**asaṇkh sūr muh bhakh sār.**

Innumerable are brave men who beer blows of steel weapons on their faces.

**ਅਸੰਖ ਮੋਨਿ ਲਿਵ ਲਾਇ ਤਾਰ ॥**

ਅਣਗਿਣਤ ਐਸੇ ਲੋਕ ਹਨ ਜੋ ਚੁਪ-ਚਾਪ ਰਹਿ ਕੇ ਲਗਾਤਾਰ ਪ੍ਰਭੂ ਪ੍ਰੇਮ ਵਿਚ ਲੀਨ ਰਹਿੰਦੇ ਹਨ ।

**असंख मोनि लिव लाइ तार।**

अनगिनत ऐसे लोग हैं जो चुप–चाप रह कर लगातार प्रभु प्रेम में विलीन रहते हैं।

**asaṇkh moni liv lāi tār.**

Innumerable are the people who remain silent and are continuously engrossed in the loving memory of God.

**ਕੁਦਰਤਿ ਕਵਣ ਕਹਾ ਵੀਚਾਰੁ ॥**

ਮੇਰੀ ਕੀ ਤਾਕਤ ਕਿ ਮੈਂ ਤੇਰੇ ਬਾਰੇ ਕੁਝ ਬਿਆਨ ਕਰ ਸਕਾਂ ।

**कुदरति कवण कहा वीचारु।**

मेरी क्या ताकत कि मैं तेरे बारे में कुछ बयान कर सकूँ।

**qudarati kavaṇ kahā vichāru.**

What might have I to express about You.

**ਵਾਰਿਆ ਨ ਜਾਵਾ ਏਕ ਵਾਰ ॥**

ਮੈਂ ਤਾਂ ਇੱਕ ਵਾਰੀ ਵੀ ਤੇਰੇ ਤੋਂ ਕੁਰਬਾਨ ਹੋਣ ਦੇ ਕਾਬਿਲ ਨਹੀਂ ।

**वारिआ न जावा एक वार।**

मैं तो एक बार भी तुम्हारे ऊपर कुरबान होने के काबिल नहीं हूँ।

**vāriā na jāvā ek vār.**

I am not able to be sacrificed upon You even for once.

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

ਹੇ ਪਰਮਾਤਮਾ ! ਜੋ ਤੈਨੂੰ ਚੰਗਾ ਲੱਗਦਾ ਹੈ ਉਹੀ ਠੀਕ ਕੰਮ ਹੈ ।

**जो तुधु भावै साई भली कार।**

हे परमात्मा ! जो तुम्हें अच्छा लगता है वही भला काम है।

**jo tudhu bhāvai sāi bhalī kār.**

O God ! What pleases You is good persuit.

**ਤੂ ਸਦਾ ਸਲਾਮਤਿ ਨਿਰੰਕਾਰ ॥੧੭॥**

ਹੇ ਅਕਾਰ ਰਹਿਤ ਵਾਹਿਗੁਰੂ ! ਤੂੰ ਸਦਾ ਸਥਿਰ ਰਹਿਣ ਵਾਲਾ ਹੈਂ ।

**तू सदा सलामति निरंकार।**

हे आकार रहित वाहिगुरू ! तु सदा स्थिर रहने वाला हैं।

**tū sadā salāmati niraṇkār.**

You O Formless God ! Are ever lasting.

**ਅਸੰਖ ਮੂਰਖ ਅੰਧ ਘੋਰ ॥**
ਅਣਗਿਣਤ ਹੀ ਮੂਰਖ ਹਨ ਜੋ ਬਿਲਕੁਲ ਅਕਲ ਤੋਂ ਅੰਨ੍ਹੇ ਹਨ ।
**असंख मूरख अंध घोर।**
अनगिनत ही ऐसे लोग हैं जो बिल्कुल अक्ल से अन्धे हैं।
**asaṇkh mūrakh andh ghor.**
Innumerable are foolish, totally blind of wisdom.

**ਅਸੰਖ ਚੋਰ ਹਰਾਮਖੋਰ ॥**
ਅਣਗਿਣਤ ਹੀ ਚੋਰ ਹਨ ਜੋ ਦੂਜਿਆਂ ਦਾ ਹਿੱਸਾ ਖਾਂਦੇ ਹਨ ।
**असंख चोर हरामखोर।**
अनगिनत ही चोर हैं जो दूसरों का हिस्सा खाते हैं।
**asaṇkh chor harāmkhor.**
Innumerable are thieves who live on other's share.

**ਅਸੰਖ ਅਮਰ ਕਰਿ ਜਾਹਿ ਜੋਰ ॥**
ਅਣਗਿਣਤ ਹੀ ਧੱਕੇਸ਼ਾਹੀ ਨਾਲ ਆਪਣਾ ਰਾਜ ਕਰ ਜਾਂਦੇ ਹਨ ।
**असंख अमर करि जाहि जोर।**
अनगिनत ही ऐसे होते हैं जो धक्के शाही से अपना प्रशासन कर जाते हैं।
**asaṇkh amar kari jāhi jor.**
Innumerable are the people who go from here after ruling with force.

**ਅਸੰਖ ਗਲਵਢ ਹਤਿਆ ਕਮਾਹਿ ॥**
ਅਣਗਿਣਤ ਹੀ ਦੂਜੇ ਜੀਵਾਂ ਦਾ ਗਲਾ ਕੱਟ ਕੇ ਪਾਪ ਕਮਾਂਦੇ ਹਨ ।
**असंख गलवढ हतिआ कमाहि।**
अनगिनत ही ऐसे हैं जो दूसरे जीवों का गला काट कर पाप कमाते हैं।
**asaṇkh galvaḍh hatiā kamāhi.**
Innumerable commit sin after cutting throat of other creatures.

**ਅਸੰਖ ਪਾਪੀ ਪਾਪੁ ਕਰਿ ਜਾਹਿ ॥**
ਅਣਗਿਣਤ ਹੀ ਐਸੇ ਹਨ ਜੋ ਪਾਪ ਕਰਦੇ ਹਨ ਅਤੇ ਪਾਪ ਕਰਕੇ ਹੀ ਇਸ ਸੰਸਾਰ ਤੋਂ ਚਲੇ ਜਾਂਦੇ ਹਨ ।
**असंख पापी पापु करि जाहि।**

अनगिनत ही ऐसे हैं जो पाप करते हैं और पाप करके इस संसार से चले जाते हैं।

**asaṇkh pāpī pāpu kari jāhi.**

Innumerable are the sinners who go from this world after committing sins.

**ਅਸੰਖ ਕੂੜਿਆਰ ਕੂੜੇ ਫਿਰਾਹਿ ॥**

ਅਣਗਿਣਤ ਹੀ ਝੂਠੇ ਹਨ ਅਤੇ ਝੂਠ ਦੇ ਰਾਹ ਤੇ ਹੀ ਭਟਕਦੇ ਰਹਿੰਦੇ ਹਨ ।

**असंख कूड़िआर कूड़े फिराहि।**

अनगिनत ही झूठे लोग हैं जो झुठ के रास्ते पर ही भटकते हैं।

**asaṇkh kūṛiār kūṛe phirāhi.**

Innumerable are the liars who wander on the path of falsehood.

**ਅਸੰਖ ਮਲੇਛ ਮਲੁ ਭਖਿ ਖਾਹਿ ॥**

ਅਣਗਿਣਤ ਹੀ ਬੇਹੱਦ ਗੰਦੇ ਜੀਵ ਹਨ ਜੋ ਗੰਦਗੀ ਹੀ ਖਾਈ ਜਾ ਰਹੇ ਹਨ ।

**असंख मलेछ मलु भखि खाहि।**

अनगिनत ही गन्दे जीव हैं जो गन्दगी ही खाये जा रहे हैं।

**asaṇkh malechh malu bhakhi khāhi.**

Innumerable are the impure creatures who are eating filth.

**ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**

ਅਣਗਿਣਤ ਹੀ ਨਿੰਦਾ ਕਰਨ ਵਾਲੇ ਹਨ ਜੋ ਦੂਜਿਆਂ ਦੇ ਪਾਪਾਂ ਦਾ ਭਾਰ ਆਪਣੇ ਸਿਰ ਲੈ ਲੈਂਦੇ ਹਨ ।

**असंख निंदक सिरि करहि भारु।**

अनगिनत ही दूसरों की बुराई करने वाले हैं जो दूसरों के पापों का बोझ अपने सिर पर लेते हैं।

**asaṇkh nindak siri karahi bhāru.**

Innumerable are the back-biters who take the load of others' sins on their heads.

**ਨਾਨਕੁ ਨੀਚੁ ਕਹੈ ਵੀਚਾਰੁ ॥**

ਨਿਮਾਣਾ ਜਿਹਾ ਨਾਨਕ ਇਸ ਤਰਾਂ ਸਮਝ ਕੇ ਇਹ ਵਰਨਣ ਕਰ ਰਿਹਾ ਹੈ।

**नानकु नीचु कहै वीचारु।**

निम्र नानक इस तरह से समझ कर वर्णन कर रहा है।

**nānak nīch kahai vīchāru.**

The humble Nānak is speaking after understanding this way.

**ਵਾਰਿਆ ਨ ਜਾਵਾ ਏਕ ਵਾਰ ॥**

ਮੈਂ ਤਾਂ ਇੱਕ ਵਾਰੀ ਵੀ ਤੇਰੇ ਤੋਂ ਕੁਰਬਾਨ ਹੋਣ ਦੇ ਕਾਬਿਲ ਨਹੀਂ ।

**वारिआ न जावा एक वार।**

मैं तो एक बार भी तुम्हारे ऊपर कुरबान होने के काबिल नहीं हूँ।

**vāriā na jāvā ek vār.**

I am not able to be sacrificed upon You even for once.

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

ਹੇ ਪਰਮਾਤਮਾ ! ਜੋ ਤੈਨੂੰ ਚੰਗਾ ਲੱਗਦਾ ਹੈ ਉਹੀ ਠੀਕ ਕੰਮ ਹੈ ।

**जो तुधु भावै साई भली कार।**

हे परमात्मा ! जो तुम्हें अच्छा लगता है वही भला कार्य है।

**jo tudhu bhāvai sāī bhalī kār.**

O God ! What pleases You is good persuit.

**ਤੂ ਸਦਾ ਸਲਾਮਤਿ ਨਿਰੰਕਾਰ ॥੧੮॥**

ਹੇ ਆਕਾਰ ਰਹਿਤ ਵਾਹਿਗੁਰੂ ! ਤੂੰ ਸਦਾ ਸਥਿਰ ਰਹਿਣ ਵਾਲਾ ਹੈਂ ।

**तू सदा सलामति निरंकार।**

हे आकार रहित वाहिगुरू ! तू सदा स्थिर रहने वाला हैं।

**tū sadā salāmati niraṇkar.**

You O Formless God ! Are ever lasting.

**ਅਸੰਖ ਨਾਵ ਅਸੰਖ ਥਾਵ ॥**

ਅਣਗਿਣਤ ਤੇਰੇ ਨਾਮ ਅਤੇ ਅਣਗਿਣਤ ਤੇਰੇ ਸਥਾਨ ਹਨ ।

**असंख नाव असंख थाव।**

अनगिनत तेरे नाम और अनगिनत तेरे स्थान हैं।

**asaṇkh nāv asaṇkh thāv.**

Innumerable are Your names and innumerable are Your places.

**ਅਗੰਮ ਅਗੰਮ ਅਸੰਖ ਲੋਅ ॥**

ਦੂਰ ਦੂਰ ਤੱਕ ਅਣਗਿਣਤ ਹੋਰ ਧਰਤੀਆਂ ਹਨ ਜਿਨ੍ਹਾਂ ਤੱਕ ਪਹੁੰਚਿਆ ਨਹੀਂ ਜਾ ਸਕਦਾ ।

**अगंम अगंम असंख लोअ।**

दूर–दूर तक अनगिनत ही और धरतियाँ हैं जिन तक पहुँचा ही नहीं जा सकता।

**agamm agamm asaṇkh loa.**

Far and far innumerable are the worlds which cannot be reached.

**ਅਸੰਖ ਕਹਹਿ ਸਿਰਿ ਭਾਰੁ ਹੋਇ ॥**

ਇਥੋਂ ਤੱਕ ਕਿ ਤੇਰੀਆਂ ਧਰਤੀਆਂ ਨੂੰ ਅਣਗਿਣਤ ਕਹਿਣਾ ਵੀ ਸਿਰ ਤੇ ਪਾਪ ਚੜ੍ਹਾਉਣਾ ਹੈ ।

**असंख कहहि सिरि भारु होइ।**

यहां तक कि तेरी धरतियों को अनगिनत कहना भी अपने सिर पर पाप चढ़ाने जैसा है।

**asaṇkh kahahi siri bhāru hoi.**

Even to call Your worlds innumerable is like taking the burden of sins on head.

**ਅਖਰੀ ਨਾਮੁ ਅਖਰੀ ਸਾਲਾਹ ॥**

ਲਫ਼ਜ਼ਾਂ ਨਾਲ ਹੀ ਪ੍ਰਭੂ ਦਾ ਨਾਮ ਲਿਆ ਜਾਂਦਾ ਹੈ ਅਤੇ ਲਫ਼ਜ਼ਾਂ ਨਾਲ ਹੀ ਉਸ ਦੀ ਸਿਫਤ ਕੀਤੀ ਜਾਂਦੀ ਹੈ ।

**अखरी नामु अखरी सालाह।**

केवल अक्षरों के साथ ही प्रभु का नाम लिया जाता है और अक्षरों से ही उस की स्तुति की जाती है।

**akharī nāmu akharī sālāh.**

Through words His name is uttered and through words He is praised.

ਅਖਰੀ ਗਿਆਨੁ ਗੀਤ ਗੁਣ ਗਾਹ ॥
ਲਫ਼ਜ਼ਾਂ ਨਾਲ ਹੀ ਪ੍ਰਭੂ ਬਾਰੇ ਗਿਆਨ ਹਾਸਿਲ ਹੁੰਦਾ ਹੈ ਅਤੇ ਲਫ਼ਜ਼ਾਂ ਨਾਲ ਹੀ ਉਸ ਦੇ ਗੁਣ ਗਾਏ ਜਾਂਦੇ ਹਨ ।

अखरी गिआनु गीत गुण गाह।
अक्षरों द्वारा ही प्रभु के बारे में ज्ञान हासिल होता है और अक्षरों द्वारा ही उसके गुण गाए जाते हैं।

**akhari giānu git guṇ gāh.**

Through words God's knowledge is obtained and through words the songs of His praise are sung.

ਅਖਰੀ ਲਿਖਣੁ ਬੋਲਣੁ ਬਾਣਿ ॥
ਲਫ਼ਜ਼ਾਂ ਨਾਲ ਹੀ ਵਾਹਿਗੁਰੂ ਦੀ ਬਾਣੀ ਲਿਖੀ ਅਤੇ ਬੋਲੀ ਜਾਂਦੀ ਹੈ ।

अखरी लिखणु बोलणु बाणि।
अक्षरों द्वारा ही प्रभु की वाणी लिखी और बोली जाती है।

**akhari likhaṇu bolaṇu bāṇi.**

Through words the sacred language of God is written and spoken.

ਅਖਰਾ ਸਿਰਿ ਸੰਜੋਗੁ ਵਖਾਣਿ ॥
ਲਫ਼ਜ਼ਾਂ ਨਾਲ ਹੀ ਜੀਵਾਂ ਦੇ ਮੱਥੇ ਉੱਤੇ ਉਨ੍ਹਾਂ ਦੀ ਕਿਸਮਤ ਲਿਖੀ ਜਾਂਦੀ ਹੈ ।

अखरा सिरि संजोगु वखाणि।
अक्षरों से ही मनुष्य के माथे पर उसका भाग्य लिखा जाता है।

**akharā siri sanjogu vakhāṇi.**

Through the words the destiny of creatures is written on their foreheads.

ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਪਰ ਜਿਸ ਵਾਹਿਗੁਰੂ ਨੇ ਇਹ ਅੱਖਰ ਲਿਖੇ ਹਨ ਉਸ ਦੇ ਮੱਥੇ ਉੱਤੇ ਕਿਸਮਤ ਦੇ ਇਹ ਅੱਖਰ ਨਹੀਂ ਲਿਖੇ ਜਾਂਦੇ, ਉਹ ਆਪ ਇਨ੍ਹਾਂ ਅੱਖਰਾਂ ਦੇ ਬੰਧਨ ਤੋਂ ਬਾਹਰ ਹੈ ।

जिनि एहि लिखे तिसु सिरि नाहि।
लेकिन जिस वाहिगुरू ने यह अक्षर लिखे हैं उसके अपने माथे पर भाग्य के ये अक्षर लिखे नहीं जाते, वह आप इन अक्षरों के बन्धन से मुक्त हैं।

**jini ihi likhe tisu siri nāhi.**

But God Who has written these words Himself does not bear

the words of destiny upon His forehead, He is beyond the bondage of these words.

**ਜਿਵ ਫੁਰਮਾਏ ਤਿਵ ਤਿਵ ਪਾਹਿ ॥**

ਜਿਵੇਂ-ਜਿਵੇਂ ਪਰਮਾਤਮਾ ਦਾ ਹੁਕਮ ਹੁੰਦਾ ਹੈ ਉਸੇ ਤਰਾਂ ਜੀਵ ਆਪਣੇ ਕਰਮਾਂ ਦਾ ਫਲ ਪਾਂਦੇ ਹਨ ।

**जिव फुरमाए तिव तिव पाहि।**

जैसे–जैसे परमात्मा का हुक्म होता है वैसे–वैसे जीव अपने कर्मों का फल पाते हैं।

**jiv phurmāi tiv tiv pāhi.**

As He ordains so do the creatures bear the fruits of their deeds.

**ਜੇਤਾ ਕੀਤਾ ਤੇਤਾ ਨਾਉ ॥**

ਜਿੰਨਾਂ ਸੰਸਾਰ ਵਾਹਿਗੁਰੂ ਨੇ ਪੈਦਾ ਕੀਤਾ ਹੈ ਉੱਨਾ ਹੀ ਉਸ ਦਾ ਨਾਮ ਫੈਲਿਆ ਹੋਇਆ ਹੈ ।

**जेता कीता तेता नाउ।**

जितना संसार वाहिगुरू ने पैदा किया है उतना ही उसका नाम फैला हुआ है।

**jetā kītā tetā nāo.**

As broad is the creation expanded by God so is His name manifested.

**ਵਿਣੁ ਨਾਵੈ ਨਾਹੀ ਕੋ ਥਾਉ ॥**

ਪ੍ਰਭੂ ਦੇ ਨਾਮ ਤੋਂ ਬਿਨ੍ਹਾਂ ਕੋਈ ਜਗ੍ਹਾ ਨਹੀਂ ਹੈ ।

**विणु नावै नाही को थाउ।**

प्रभु के नाम के बिना कोई स्थान नहीं है।

**viṇu nāvai nāhi ko thāo.**

No place is without the name of God.

**ਕੁਦਰਤਿ ਕਵਣ ਕਹਾ ਵੀਚਾਰੁ ॥**

ਐਸੀ ਮੇਰੀ ਕੀ ਤਾਕਤ ਹੈ ਕਿ ਮੈਂ ਤੇਰੇ ਬਾਰੇ ਬਿਆਨ ਕਰ ਸਕਾਂ ।

कुदरति कवण कहा वीचारु।
ऐसी मेरी क्या ताकत है कि मैं तेरे बारे में वर्णन कर सकूँ।

**qudarati kavaṇ kahā vīchāru.**
What might have I to express about You.

ਵਾਰਿਆ ਨ ਜਾਵਾ ਏਕ ਵਾਰ ॥
ਮੈਂ ਤਾਂ ਇੱਕ ਵਾਰੀ ਵੀ ਤੇਰੇ ਤੋਂ ਕੁਰਬਾਨ ਹੋਣ ਦੇ ਕਾਬਿਲ ਨਹੀਂ ਹਾਂ ।
वारिआ न जावा एक वार।
मैं तो एक बार भी तुम्हारे ऊपर कुर्बान होने के काबिल नहीं हूँ।
**vāriā na jāvā ek vār.**
I am not able to be sacrificed upon You even for once.

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਹੇ ਪਰਮਾਤਮਾ ! ਜੋ ਤੈਨੂੰ ਚੰਗਾ ਲੱਗਦਾ ਹੈ ਉਹੀ ਚੰਗਾ ਕੰਮ ਹੈ ।
जो तुधु भावै साई भली कार।
हे परमात्मा ! जो तुम्हें अच्छा लगता है वही भला कार्य है।

**jo tudhu bhāvai sāī bhalī kār.**
O God ! What pleases You is a good persuit.

ਤੂ ਸਦਾ ਸਲਾਮਤਿ ਨਿਰੰਕਾਰ ॥੧੯॥
ਹੇ ਆਕਾਰ ਰਹਿਤ ਵਾਹਿਗੁਰੂ ! ਤੂੰ ਸਦਾ ਸਥਿਰ ਰਹਿਣ ਵਾਲਾ ਹੈਂ ।
तु सदा सलामति निरंकार।
हे आकार रहित वाहिगुरू ! तू सदा स्थिर रहने वाला हैं।
**tū sadā salāmati niraṅkār.**
You O Formless God ! Are ever lasting.

ਭਰੀਐ ਹਥੁ ਪੈਰੁ ਤਨੁ ਦੇਹ ॥
ਜੇ ਅਸੀਂ ਆਪਣੇ ਹੱਥ ਪੈਰ ਅਤੇ ਸਰੀਰ ਗੰਦਾ ਕਰ ਲਈਏ ।
भरीऐ हथु पैरु तनु देह।
अगर हम हाथ पैर और शरीर गंदे कर लें।

**bharīai hathu pairu tanu deh.**

If we make our hands, feet and body dirty.

**ਪਾਣੀ ਧੋਤੈ ਉਤਰਸੁ ਖੇਹ ॥**
ਤਾਂ ਪਾਣੀ ਨਾਲ ਧੋ ਕੇ ਮਿੱਟੀ ਉੱਤਰ ਜਾਂਦੀ ਹੈ ।
**पाणी धोतै उतरसु खेह।**
तो पानी से धोने से मिट्टी उतर जाती है।

**paṇī dhotai utarasu kheh.**

Then the dirt gets washed away with water.

**ਮੂਤ ਪਲੀਤੀ ਕਪੜੁ ਹੋਇ ॥**
ਜੇ ਕਪੜਾ ਪਿਸ਼ਾਬ ਨਾਲ ਗੰਦਾ ਹੋ ਜਾਵੇ ।
**मूत पलीती कपड़ु होइ।**
अगर कपड़ा पिशाब लगने से गन्दा हो जाए।
**mūt palītī kapaṛu hoi.**
If cloth gets fouled with urine.

**ਦੇ ਸਾਬੂਣੁ ਲਈਐ ਓਹੁ ਧੋਇ ॥**
ਤਾਂ ਉਸ ਨੂੰ ਸਾਬਣ ਨਾਲ ਧੋਤਾ ਜਾ ਸਕਦਾ ਹੈ ।
**दे साबूणु लईऐ ओहु धोइ।**
तो उसको साबुन के साथ धोया जा सकता है।

**de sabūṇu laīai ohu dhoi.**

Then that can be washed with soap.

**ਭਰੀਐ ਮਤਿ ਪਾਪਾ ਕੈ ਸੰਗਿ ॥**
ਜੇ ਮਨ ਪਾਪਾਂ ਨਾਲ ਭਰ ਜਾਵੇ ।
**भरीऐ मति पापा कै संगि।**
अगर मन पापों की मैल से भर जाए।
**bharīai mati pāpā kai sangi.**
If mind is fouled with sins.

**ਓਹੁ ਧੋਪੈ ਨਾਵੈ ਕੈ ਰੰਗਿ ॥**
ਤਾਂ ਉਸ ਨੂੰ ਪ੍ਰਭੂ ਦੇ ਨਾਮ ਵਿਚ ਲੀਨ ਹੋ ਕੇ ਧੋਤਾ ਜਾ ਸਕਦਾ ਹੈ ।

**ओहु धोपै नावै कै रंगि।**

तो उसको प्रभु के नाम के रंग में विलीन हो कर धोया जा सकता है।

**ohu dhopai nāvai kai raṇgi.**

Then that can be washed away by being absorbed in the name of God.

**ਪੁੰਨੀ ਪਾਪੀ ਆਖਣੁ ਨਾਹਿ ॥**

ਚੰਗੇ ਕੰਮ ਕਰਨ ਵਾਲੇ, ਬੁਰੇ ਕੰਮ ਕਰਨ ਵਾਲੇ, ਇਹ ਸਭ ਕਹਿਣ ਦੀਆਂ ਹੀ ਗੱਲਾਂ ਨਹੀਂ ਹਨ ।

**पुन्नी पापी आखणु नाहि।**

अच्छे लोग और बुरे लोग यह सब कहने भर की बातें ही नहीं हैं।

**punnī pāpī ākhaṇu nāhi.**

Virtuous and vicious; these are not the empty words just to speak out.

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਤੁਸੀਂ ਇਸ ਸੰਸਾਰ ਵਿਚ ਕਰ-ਕਰ ਕੇ ਆਪਣੇ ਕਰਮ ਲਿਖਤੀ ਰੂਪ ਵਿਚ ਇਥੋਂ ਜਾਣ ਵੇਲੇ ਆਪਣੇ ਨਾਲ ਲੈ ਕੇ ਜਾਂਦੇ ਹੋ ।

**करि करि करणा लिखि लै जाहु।**

इस संसार में कर्म कर--कर के आप यहां से उन कर्मो को लिखती रूप में अपने साथ ले जाते हो।

**kari kari karaṇā likhi lai jāho.**

After doing your deeds in this world you take them along in written form when you leave the world.

**ਆਪੇ ਬੀਜਿ ਆਪੇ ਹੀ ਖਾਹੁ ॥**

ਆਪਣੇ ਕੀਤੇ ਹੋਏ ਕੰਮਾਂ ਦਾ ਫਲ ਵੀ ਆਪ ਹੀ ਭੁਗਤਣਾ ਪੈਂਦਾ ਹੈ ।

**आपे बीजि आपे ही खाहु।**

अपने किये हुए कामों का फल भी खुद ही भुगतना पड़ता है।

**āpe bīji āpe hī khāho.**

We have to bear the consequences of our deeds.

**ਨਾਨਕ ਹੁਕਮੀ ਆਵਹੁ ਜਾਹੁ ॥੨੦॥**

ਹੇ ਨਾਨਕ ! ਪ੍ਰਭੂ ਦੇ ਹੁਕਮ ਨਾਲ ਹੀ ਇਨਸਾਨ ਇਸ ਸੰਸਾਰ ਵਿਚ ਆਉਂਦਾ ਅਤੇ ਇਥੋਂ ਵਾਪਸ ਜਾਂਦਾ ਹੈ ।

**नानक हुकमी आवहु जाहु।**

हे नानक ! प्रभु के हुक्म से ही मनुष्य इस संसार में आता है और उसी के हुक्म से यहां से वापस जाता है।

**nānak hukamī āvaho jāho.**

O Nānak ! With God's will one comes in this world and goes from here.

**ਤੀਰਥੁ ਤਪੁ ਦਇਆ ਦਤੁ ਦਾਨੁ ॥**

ਤੀਰਥਾਂ ਤੇ ਜਾਣ, ਤਪੱਸਿਆ ਕਰਨ, ਜੀਵਾਂ ਤੇ ਦਇਆ ਕਰਨ ਅਤੇ ਦਾਨ ਕਰਨ ਨਾਲ ।

**तीरथु तपु दइआ दतु दानु।**

तीर्थों पर जाने से, तपस्या करने से, जीवों पर दया करने व दान देने से।

**tīrathu tapu daiā datu dānu.**

With Pilgrimage, austerities, compassion and charity.

**ਜੇ ਕੋ ਪਾਵੈ ਤਿਲ ਕਾ ਮਾਨੁ ॥**

ਅਗਰ ਕੋਈ ਇਸ ਤੋਂ ਸਨਮਾਨ ਪ੍ਰਾਪਤ ਕਰਦਾ ਹੈ ਤਾਂ ਉਹ ਕੇਵਲ ਤਿਲ ਜਿੰਨਾਂ ਹੀ ਹੁੰਦਾ ਹੈ ।

**जे को पावै तिल का मानु।**

अगर कोई सम्मान प्राप्त करता है तो वह केवल तिल मात्र ही होता है।

**je ko pāvai til kā mānu.**

If they bring any honour that is equal to only a sesame seed.

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**

ਜਿਸ ਨੇ ਗੁਰੂ ਦੀ ਸਿਖਿਆ ਨੂੰ ਸੁਣ ਕੇ ਉਸ ਤੇ ਅਮਲ ਕੀਤਾ ਅਤੇ ਵਾਹਿਗੁਰੂ ਦੇ ਪਿਆਰ ਨੂੰ ਆਪਣੇ ਮਨ ਵਿਚ ਵਸਾਇਆ ।

**सुणिआ मंनिआ मनि कीता भाउ।**

जिसने गुरू की शिक्षा को सुन कर उसको माना और प्रभु के प्यार को अपने हृदय में बसाया।

**suṇiā manniā mani kītā bhāo.**

The one who listened and followed the teachings of the gurū and settled in his mind the love of God.

**ਅੰਤਰਗਤਿ ਤੀਰਥਿ ਮਲਿ ਨਾਉ ॥**

ਉਸ ਨੇ ਤੀਰਥਾਂ ਤੇ ਮਲ-ਮਲ ਕੇ ਨ੍ਹਾਉਣ ਜਿੰਨੀ ਸ਼ੁੱਧੀ ਆਪਣੇ ਅੰਦਰ ਹੀ ਪ੍ਰਾਪਤ ਕਰ ਲਈ ।

**अंतरगति तीरथि मलि नाउ।**

उसने तीर्थों पर मल–मल कर नहाने जितनी शुद्धि अपने अन्दर ही प्राप्त कर ली है।

**antargati tīrath mali nāo.**

He has attained the complete purification from within, which is equal to bathing at holy places.

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**

ਹੇ ਪ੍ਰਭੂ ! ਸਾਰੇ ਤੇਰੇ ਹੀ ਗੁਣ ਹਨ ਮੇਰੇ ਵਿਚ ਤਾਂ ਕੋਈ ਗੁਣ ਨਹੀਂ ਹੈ ।

**सभि गुण तेरे मै नाही कोइ।**

हे प्रभु ! सभी तेरे ही गुण हैं मेरे में तो कोई भी गुण नहीं है।

**sabhi guṇ tere mai nāhī koi.**

O God ! All the noble qualities are Your's I have none.

**ਵਿਣੁ ਗੁਣ ਕੀਤੇ ਭਗਤਿ ਨ ਹੋਇ ॥**

ਬਿਨਾਂ ਚੰਗੇ ਕੰਮ ਕੀਤਿਆਂ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ ।

**विणु गुण कीते भगति न होइ।**

अच्छे कर्म किये बिना प्रभु की भक्ति नहीं हो सकती।

**viṇu guṇ kīte bhagati na hoi.**

Without doing good deeds devotion to God cannot take place.

**ਸੁਅਸਤਿ ਆਥਿ ਬਾਣੀ ਬਰਮਾਉ ॥**

ਮੇਰਾ ਉਸ ਪ੍ਰਭੂ ਨੂੰ ਨਮਸਕਾਰ ਹੈ ਜੋ ਆਪ ਹੀ ਮਾਇਆ ਹੈ, ਆਪ ਹੀ ਸ਼ਬਦ ਰੂਪ ਹੈ ਅਤੇ ਆਪ ਹੀ ਬ੍ਰਹਮਾ ਹੈ ।

**सुअसति आथि बाणी बरमाउ।**

मेरा उस प्रभु को नमस्कार है जो आप ही माया है, आप ही शब्द–रूप है एवं आप ही ब्रह्मा है।

**suasti āthi bāṇī barmāo.**

My obeisance is to God Who Himself is the world of illusion, Himself the Divine word and Himself Brahmā.

**ਸਤਿ ਸੁਹਾਣੁ ਸਦਾ ਮਨਿ ਚਾਉ ॥**

ਪਰਮਾਤਮਾ ਸਦਾ ਰਹਿਣ ਵਾਲੀ ਸੱਚਾਈ ਹੈ, ਸੁੰਦਰ ਹੈ ਅਤੇ ਉਸ ਦੇ ਮਨ ਵਿਚ ਸਦਾ ਅਨੰਦ ਰਹਿੰਦਾ ਹੈ ।

**सति सुहाणु सदा मनि चाउ।**

परमात्मा हमेशा रहने वाली सच्चाई है, सुन्दर है और उसके मन में हमेशा आनन्द रहता है।

**sati suhāṇu sadā mani chāo.**

God is the eternal reality, most beautiful and His mind always remains in bliss.

**ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥**

ਉਹ ਕਿਹੜਾ ਸਮਾਂ, ਕਿਹੜਾ ਵਕਤ ਅਤੇ ਕਿਹੜੀ ਤਾਰੀਖ਼ ਅਤੇ ਵਾਰ ਸੀ ।

**कवणु सु वेला वखतु कवणु कवण थिति कवणु वारु।**

वह कौन सा समय, कौन सा वक्त और कौन सी तिथी थी।

**kavaṇu su velā vakhatu kavaṇu kavaṇ thiti kavaṇu vāru.**

What was the time of the day, what moment and what was the date and day.

**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥**

ਉਹ ਕਿਹੜਾ ਮੌਸਮ, ਕਿਹੜਾ ਮਹੀਨਾ ਸੀ ਜਦੋਂ ਇਸ ਸੰਸਾਰ ਦੇ ਜੀਵ ਹੋਂਦ ਵਿਚ ਆਏ ।

**कवण सि रुती माहु कवणु जितु होआ आकारु।**

वह कौन सा मौसम, कौन सा महीना था जब इस संसार के जीव पैदा हुए।

**kavaṇi si rutī māhu kavaṇu jitu hoā ākāru.**

What was that season, and what was the month when forms of the world came into being.

**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥**

ਪੰਡਿਤਾਂ ਨੂੰ ਵੀ ਉਸ ਵੇਲੇ ਦਾ ਪਤਾ ਨਹੀਂ ਲੱਗਿਆ ਭਾਂਵੇ ਉਹ ਪੁਰਾਣਾਂ ਉੱਪਰ ਲੇਖ ਲਿਖਣ ਵਾਲੇ ਹੋਣ ।

**वेल न पाईआ पंडती जि होवै लेखु पुराणु।**

पंडितों को भी उस वक्त का पता नहीं चला बेशक वे पुराणों के ऊपर लेख लिखने वाले भी हो।

**vel na pāīā pandatī ji hovai lekhu purāṇu.**

The Pandits don't know about that time even if they may be writing essays on Purāṇas.

**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥**

ਉਸ ਵਕਤ ਦਾ ਪਤਾ ਮੁਸਲਮਾਨ ਵਿਦਵਾਨਾਂ (ਕਾਜ਼ੀਆਂ) ਨੂੰ ਵੀ ਨਹੀਂ ਲੱਗਾ ਜੋ ਕੁਰਾਨ ਉੱਪਰ ਲੇਖ ਲਿਖਦੇ ਹਨ ।

**वखतु न पाइओ कादीआ जि लिखनि लेखु कुराणु।**

उस वक्त का पता मुसलमान विद्वानों को भी नहीं चला जो कुरान के ऊपर लेख लिखते हैं।

**vakhatu na pāio kādīā ji likhani lekhu Qurāṇu.**

The Muslim scholars don't know about that time even if thay may be writing essays about Qur'ān.

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**

ਚੰਦ੍ਰਮਾ ਦੀ ਤਾਰੀਖ਼, ਹਫ਼ਤੇ ਦਾ ਦਿਨ, ਮੌਸਮ ਅਤੇ ਮਹੀਨੇ ਬਾਰੇ ਨਾਂ ਤਾਂ ਕੋਈ ਯੋਗੀ ਹੀ ਜਾਣਦਾ ਹੈ ਅਤੇ ਨਾ ਹੀ ਕੋਈ ਹੋਰ ।

**थिति वारु ना जोगी जाणै रुति माहु ना कोई।**

उस चन्द्रमा की तिथि, सप्ताह का दिन, मौसम और महीने के बारे में न तो कोई योगी ही जानता है और न ही कोई और।

**thiti vāru nā jogī jāṇai ruti māhu nā koī.**

Neither the Yogi nor anybody else knows about the date, day, season and month.

**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

ਜੋ ਰਚਨਹਾਰ ਪਰਮਾਤਮਾ ਸੰਸਾਰ ਦੀ ਰਚਨਾ ਕਰਦਾ ਹੈ ਉਸ ਦੇ ਆਰੰਭ ਦੇ ਸਮੇਂ ਬਾਰੇ ਕੇਵਲ ਉਹ ਆਪ ਹੀ ਜਾਣਦਾ ਹੈ ।

**जा करता सिरठी कउ साजे आपे जाणै सोई।**

जो रचनहार परमात्मा इस संसार की रचना करता है वह आप ही इसकी रचना के बारे में जानता है।

**jā karatā siraṭhī kao sāje āpe jāṇai soī.**

The Creator who creates the world only He Himself knows about the time of creation.

**ਕਿਵ ਕਰ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥**

ਪ੍ਰਭੂ ਬਾਰੇ ਮੈਂ ਕਿਸ ਤਰਾਂ ਕੁਝ ਕਹਾਂ, ਕਿਸ ਤਰਾਂ ਉਸ ਦੀ ਸਿਫ਼ਤ ਕਰਾਂ, ਕਿਵੇਂ ਉਸ ਦਾ ਵਰਨਣ ਕਰਾਂ ਅਤੇ ਕਿਵੇਂ ਉਸ ਬਾਰੇ ਜਾਣਾਂ ।

**किव करि आखा किव सालाही किउ वरनी किव जाणा।**

प्रभु के बारे में मैं कैसे कुछ कहूँ, कैसे उसकी स्तुति करूँ, कैसे उसका वर्णन करूँ और उसको जानूँ।

**kiv kar ākhā kiv sālāhī kio varanī kiv jāṇā.**

How can I say something about God, how can I praise, how can I describe and how can I know Him.

**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥**

ਹੇ ਨਾਨਕ ! ਕਹਿਣ ਨੂੰ ਤਾਂ ਸਾਰੇ ਹੀ ਉਸ ਬਾਰੇ ਕਹੀ ਜਾਂਦੇ ਹਨ, ਇਥੇ ਤਾਂ ਇੱਕ ਤੋਂ ਇੱਕ ਵੱਧ ਅਕਲਮੰਦ ਹਨ ।

**नानक आखणि सभु को आखै इक दू इकु सिआणा।**

हे नानक ! कहने को तो सभी उस प्रभु के बारे में कहते रहते हैं, यहां तो एक से बढ़कर एक समझदार हैं।

**nānak ākhaṇi sabhu ko ākhai ik dū iku siāṇā.**

O Nānak ! All profess to express about Him, each claims to be

wiser than the other.

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**

ਮਾਲਿਕ ਸਭ ਤੋਂ ਵੱਡਾ ਹੈ ਉਸ ਦੇ ਗੁਣ ਵੀ ਵੱਡੇ ਹਨ, ਸਭ ਕੁਝ ਉਸੇ ਦਾ ਕੀਤਾ ਹੋਇਆ ਹੀ ਹੁੰਦਾ ਹੈ ।

**वडा साहिबु वडी नाई कीता जा का होवै।**

मालिक प्रभु सबसे बड़ा है, उस के गुण भी बड़े हैं सब कुछ उसी का किया हुआ ही होता है।

**vaḍā sāhibu vaḍī nāī kītā jā kā hovai.**

God is the supreme master having supreme qualities and whatever happens is done by Him.

**ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥**

ਹੇ ਨਾਨਕ ! ਜੇ ਕੋਈ ਆਪਣੇ ਆਪ ਨੂੰ ਸਮਝੇ ਕਿ ਉਹ ਆਪ ਹੀ ਸਭ ਕੁਝ ਕਰਨ ਵਾਲਾ ਹੈ ਤਾਂ ਪ੍ਰਭੂ ਦੇ ਦਰਬਾਰ ਵਿਚ ਜਾ ਕੇ ਉਸਦੀ ਸੋਭਾ ਨਹੀਂ ਹੁੰਦੀ ।

**नानक जे को आपौ जाणै अगै गइआ न सोहै।**

हे नानक ! अगर कोई यह समझे कि वह आप ही सब कुछ करने वाला है तो प्रभु के दरबार में उसकी शोभा नहीं होती।

**nānak je ko āpao jāṇai agai gaiā na sohai.**

O Nānak ! If someone thinks himself as the doer he is not honoured when he goes in the court of God.

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**

ਧਰਤੀ ਦੇ ਹੇਠਾਂ ਲੱਖਾਂ ਧਰਤੀਆਂ ਹਨ ਅਤੇ ਉੱਪਰ ਲੱਖਾਂ ਆਕਾਸ਼ ਹਨ ।

**पाताला पाताल लख आगासा आगास।**

धरती के नीचे लाखों धरतियाँ हैं और ऊपर लाखों आकाश हैं।

**pātālā pātāl lakh āgāsā āgās.**

There are lacs of nether worlds under the earth and lacs of skies over the sky.

**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**

ਵੇਦ ਵੀ ਇੱਕੋ ਹੀ ਗੱਲ ਕਹਿ ਰਹੇ ਹਨ ਕਿ ਕਈ ਲੋਕ ਧਰਤੀ ਦੇ ਹੇਠਾਂ ਅਤੇ ਉੱਪਰ

ਸ੍ਰਿਸ਼ਟੀ ਦੇ ਦੋਹਾਂ ਸਿਰਿਆਂ ਦਾ ਅੰਤ ਲੱਭਦੇ-ਲੱਭਦੇ ਥੱਕ ਗਏ ਹਨ ।

**ओड़क ओड़क भालि थके वेद कहनि इक वात।**

वेद भी यही बात कह रहे हैं कि बहुत सारे लोग धरती के नीचे और ऊपर के दोनो सिरों का अन्त ढूँढते हुऐ थक गये है।

**oṛak oṛak bhāli thake ved kahani ik vāt.**

Many people are tired of searching the last ends of the creation even the Vedas are also saying the same thing.

**ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**

ਕਿਤਾਬਾਂ; ਭਾਵ ਸਾਮੀ (ਯਹੂਦੀ, ਇਸਾਈ, ਮੁਸਲਿਮ) ਧਾਰਮਿਕ ਗ੍ਰੰਥ ਵੀ ਕਹਿ ਰਹੇ ਹਨ ਕਿ ਅਠਾਰਾਂ ਹਜ਼ਾਰ ਸੰਸਾਰ ਹਨ ਪਰ ਅਸਲ ਵਿਚ ਉਨ੍ਹਾਂ ਸਭ ਦੇ ਅੰਦਰ ਇੱਕੋ ਤੱਤ ਮੌਜੂਦ ਹੈ ।

**सहस अठारह कहनि कतेबा असुलू इकु धातु।**

किताबें, मतलब सामी (यहूदी, इसाई, मुसलिम) धार्मिक ग्रन्थ भी कह रहे हैं कि अठारा हजार संसार हैं पर असल में उन सब के अन्दर एक ही तत्व मौजूद है।

**sahas aṭhārah kahani katebā asulū iku dhātu.**

Semitic (Jewish ,Christian, and Islamic) scriptures say that there are eighteen thousand worlds, and only one essence prevails in all of them.

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**

ਜੇਕਰ ਇਹਨਾਂ ਸੰਸਾਰਾਂ ਦੀ ਕੋਈ ਗਿਣਤੀ ਹੋਏ ਤਾਂ ਹੀ ਉਹਨਾਂ ਬਾਰੇ ਲਿਖਿਆ ਜਾਏ । ਬਲਕਿ ਲਿਖਣ ਵਾਲੇ ਲਿਖਦੇ ਲਿਖਦੇ ਖ਼ੁਦ ਹੀ ਤਬਾਹ ਹੋ ਜਾਂਦੇ ਹਨ ਪਰ ਗਿਣਤੀ ਪੂਰੀ ਨਹੀਂ ਲਿਖੀ ਜਾਂਦੀ ।

**लेखा होइ त लिखीऐ लेखै होइ विणासु।**

अगर इन संसारों की कोई गिनती हो तो ही उनके बारे में लिखा जाए। बल्कि लिखने वाले लिखते लिखते खुद ही तबाह हो जाते हैं लेकिन गिनती पूरी नहीं लिखी जा सकती।

**lekhā hoi ta likhīai lekhai hoi viṇāsu.**

If there is any account of these worlds only then their number can be written . Rather, the writers get decayed while writing, but the account is never written completely.

**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥**

ਹੇ ਨਾਨਕ ! ਉਸ ਨੂੰ ਵੱਡਾ ਕਹੀਏ ਜੋ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ ।

**नानक वडा आखीऐ आपे जाणै आपु।**

हे नानक ! उस को बड़ा कहें जो अपने आप को खुद आप ही जानता है।

**nānak vaḍā ākhīai āpe jāṇai āpu.**

O Nānak ! Call Him the Supreme who is the only One to know about Himself.

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**

ਵਾਹਿਗੁਰੂ ਦੀ ਵਡਿਆਈ ਕਰਨ ਵਾਲੇ ਉਸ ਦੀ ਵਡਿਆਈ ਕਰ ਰਹੇ ਹਨ ਪਰ ਉਹਨਾਂ ਨੂੰ ਵੀ ਇੰਨੀ ਸਮਝ ਨਹੀਂ ਪਈ ਕਿ ਉਹ ਕਿੰਨਾਂ ਵੱਡਾ ਹੈ ।

**सालाही सालाहि एती सुरति न पाईआ।**

वाहिगुरू की स्तुति करने वाले उसकी स्तुति कर रहे हैं लेकिन उनको भी इतनी समझ नहीं पड़ी कि वह कितना बड़ा है।

**sālāhī sālāhi etī surti na pāīā.**

The admirers of God go on admiring Him but even they have not understood His greatness.

**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**

ਜਿਵੇਂ ਨਦੀਆਂ ਅਤੇ ਦਰਿਆ ਸਮੁੰਦਰ ਨੂੰ ਜਾਣੇ ਬਿਨਾਂ ਉਸ ਵਿਚ ਪੈ ਜਾਂਦੇ ਹਨ ।

**नदीआ अतै वाह पवहि समुंदि न जाणीअहि।**

जैसे नदियाँ और दरिया समुद्र को जाने बिना उस में समा जाते हैं।

**nadīā atai vāh pavahi samundi na jāṇiahi.**

As streams and rivers fall into ocean without knowing that.

**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**

ਸਮੁੰਦਰ ਜਿੱਡੇ ਵੱਡੇ ਰਾਜ ਦੇ ਬਾਦਸ਼ਾਹ ਜਿਨ੍ਹਾਂ ਕੋਲ ਪਹਾੜ ਜਿੱਡਾ ਪਦਾਰਥ ਅਤੇ ਪੈਸਾ ਹੈ ।

**समुद साह सुलतान गिरहा सेती मालु धनु।**

समुद्र जितने बड़े राज्य के राजा जिनके पास पहाड़ जितना पदार्थ और पैसा है।

**samund sāh sultān girhā setī mālu dhanu.**

The great kings having ocean like empires and mountains like material and wealth.

**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

ਪਰ ਉਹ ਉਸ ਕੀੜੀ ਦੇ ਬਰਾਬਰ ਵੀ ਨਹੀਂ ਹੁੰਦੇ ਜੋ ਆਪਣੇ ਮਨ ਵਿਚੋਂ ਪ੍ਰਭੂ ਨੂੰ ਕਦੇ ਨਹੀਂ ਭੁਲਾਂਦੀ ।

**कीड़ी तुलि न होवनी जे तिसु मनहु न वीसरहि।**

वे उस चींटी के समान भी नहीं होते जो अपने मन से प्रभु को कभी भी भुलाती नहीं।

**kīṛī tuli na hovanī je tisu manahu na vīsarahi.**

They are not even equal to that ant, who never forgets God from within her mind.

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥**

ਵਾਹਿਗੁਰੂ ਦੇ ਗੁਣਾਂ ਦਾ ਕੋਈ ਅੰਤ ਨਹੀਂ ਅਤੇ ਉਨ੍ਹਾਂ ਗੁਣਾਂ ਨੂੰ ਬਿਆਨ ਕਰਨ ਵਾਲਿਆਂ ਦਾ ਵੀ ਕੋਈ ਅੰਤ ਨਹੀਂ ।

**अंतु न सिफती कहणि न अंतु।**

वाहिगुरू के गुणों का कोई अन्त नहीं और उन गुणों को बयान करने वालों का भी अन्त नहीं है।

**antu na siphtī kahaṇi na antu.**

There is no end to God's merits and no end to the commentators about His merits.

**ਅੰਤੁ ਨ ਕਰਣੈ ਦੇਣਿ ਨ ਅੰਤੁ ॥**

ਉਹਦੇ ਕੰਮ ਵੀ ਬੇਅੰਤ ਹਨ ਅਤੇ ਜੋ ਕੁਝ ਉਹ ਦਿੰਦਾ ਹੈ ਉਸ ਦਾ ਵੀ ਕੋਈ ਅੰਤ ਨਹੀਂ ਹੈ ।

**अंतु न करणै देणि न अंतु।**

प्रभु के कार्यों का और उसकी दी हुई देन का कोई अंत नहीं।

**antu na karaṇai deṇi na antu.**

There is no end to God's acts and no end to what He gives to

His creatures.

**ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**

ਉਸ ਦੇ ਦੇਖਣ ਅਤੇ ਸੁਣਨ ਦੀ ਸ਼ਕਤੀ ਦਾ ਵੀ ਕੋਈ ਅੰਤ ਨਹੀਂ ਹੈ ।

**अंतु न वेखणि सुणणि न अंतु।**

उसके देखने और सुनने की शक्ति का भी कोई अन्त नहीं है।

**antu na vekhaṇi suṇaṇi na antu.**

There is no end to His power to see and to hear.

**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**

ਪ੍ਰਭੂ ਦੇ ਮਨ ਦੇ ਉਦੇਸ਼ ਦਾ ਅੰਤ ਨਹੀਂ ਸਮਝਿਆ ਜਾ ਸਕਦਾ ।

**अंतु न जापै किआ मनि मंतु।**

प्रभु के मन के उदेश्य का अन्त नहीं समझा जा सकता।

**antu na jāpai kiā mani mantu.**

The purpose of God's mind cannot be guessed.

**ਅੰਤੁ ਨ ਜਾਪੈ ਕੀਤਾ ਆਕਾਰੁ ॥**

ਵਾਹਿਗੁਰੂ ਨੇ ਕਿੰਨੇ ਜੀਵਾਂ ਨੂੰ ਰਚਿਆ ਹੈ ਉਸ ਦਾ ਅੰਤ ਪਤਾ ਨਹੀਂ ਚੱਲਦਾ ।

**अंतु न जापै कीता आकारु।**

वाहिगुरू ने कितने जीवों की रचना की है उसका अन्त पता नहीं चलता।

**antu na jāpai kītā ākāru.**

How many creatures have been created by God. the end of that cannot be known.

**ਅੰਤੁ ਨ ਜਾਪੈ ਪਾਰਾਵਾਰੁ ॥**

ਉਸ ਦੇ ਰਚੇ ਹੋਏ ਸੰਸਾਰ ਦੇ ਸ਼ੁਰੂ ਅਤੇ ਅਖ਼ੀਰ ਦਾ ਅੰਤ ਪਤਾ ਨਹੀਂ ਚੱਲਦਾ ।

**अंतु न जापै पारावारु।**

उसके द्वारा रचित संसार के प्रारम्भ और आख़िर का पता नहीं चलता।

**antu na jāpai pārāvāru.**

The starting and the end point of His creation cannot be guessed.

**ਅੰਤ ਕਾਰਣਿ ਕੇਤੇ ਬਿਲਲਾਹਿ ॥**

ਕਿੰਨੇ ਲੋਕ ਪਰਮਾਤਮਾ ਬਾਰੇ ਸੰਪੂਰਨ ਗਿਆਨ ਪ੍ਰਾਪਤ ਕਰਨ ਲਈ ਤਰਲੇ ਲੈ ਰਹੇ ਹਨ ।

**अंत कारणि केते बिललाहि।**

कितने लोग परमात्मा के बारे सम्पूर्ण ज्ञान हासिल करने के लिए तरस रहे हैं।

**ant kāraṇi kete bilalāhi.**

Many people are yearning to know Him completely.

**ਤਾ ਕੇ ਅੰਤ ਨ ਪਾਏ ਜਾਹਿ ॥**

ਪਰ ਉਸ ਪਰਮਾਤਮਾ ਨੂੰ ਪੂਰੀ ਤਰਾਂ ਨਹੀਂ ਜਾਣਿਆ ਜਾ ਸਕਦਾ ।

**ता के अंत न पाए जाहि।**

लेकिन उस परमात्मा को पूरी तरह जाना नहीं जा सकता।

**tā ke ant na pāe jāhi.**

But the end of His reality cannot be known completely.

**ਏਹੁ ਅੰਤੁ ਨ ਜਾਣੈ ਕੋਇ ॥**

ਕੇਵਲ ਵਾਹਿਗੁਰੂ ਹੀ ਐਸੀ ਸੱਚਾਈ ਹੈ ਜਿਸ ਦਾ ਅੰਤ ਕੋਈ ਨਹੀਂ ਜਾਣ ਸਕਦਾ ।

**एहु अंतु न जाणै कोइ।**

केवल वाहिगुरू ही ऐसी सच्चाई है जिसका अन्त कोई नहीं जान सकता।

**ihu antu na jāṇai koi.**

Only God is such a reality Whose end cannot be known by anyone.

**ਬਹੁਤਾ ਕਹੀਐ ਬਹੁਤਾ ਹੋਇ ॥**

ਜਿੰਨਾਂ ਉਸ ਬਾਰੇ ਬਿਆਨ ਕਰੀਦਾ ਹੈ ਉਨਾ ਹੀ ਉਹ ਬਿਆਨ ਤੋਂ ਪਰ੍ਹੇ ਹੁੰਦਾ ਜਾਂਦਾ ਹੈ ।

**बहुता कहीऐ बहुता होइ।**

जितना उस प्रभु के बारे में बयान करते हैं उतना ही वह बयान के बाहर होता जाता है।

**bahutā kahīai bahutā hoi.**

The more we express about God, the more He becomes beyond description.

**ਵਡਾ ਸਾਹਿਬੁ ਊਚਾ ਥਾਉ ॥**
ਮਾਲਿਕ ਆਪ ਵੱਡਾ ਹੈ ਅਤੇ ਉਸ ਦਾ ਸਥਾਨ ਉੱਚਾ ਹੈ ।
**वडा साहिबु ऊचा थाउ।**
मालिक प्रभु आप बड़ा है और उसका स्थान ऊँचा है।
**vaḍā sāhibu ūchā thāo.**
God is the supreme Lord and exalted is His seat.

**ਊਚੇ ਊਪਰਿ ਊਚਾ ਨਾਉ ॥**
ਉਸ ਉੱਚੇ ਸਥਾਨ ਤੋਂ ਵੀ ਉੱਚਾ ਉਸ ਵਾਹਿਗੁਰੂ ਦਾ ਨਾਮ ਹੈ ।
**ऊचे ऊपरि ऊचा नाउ।**
उस ऊँचे स्थान से भी ऊँचा उस वाहिगुरू का नाम है।
**ūche ūpari ūchā nāo.**
Still beyond that seat is the name of God.

**ਏਵਡੁ ਊਚਾ ਹੋਵੈ ਕੋਇ ॥**
ਜੇ ਕੋਈ ਉਸ ਜਿੱਡਾ ਉੱਚਾ ਹੋਵੇ ।
**एवडु ऊचा होवै कोइ।**
अगर कोई उस जितना ऊँचा हो।
**evaḍu ūchā hovai koi.**
If someone is as exalted as Him.

**ਤਿਸੁ ਊਚੇ ਕਉ ਜਾਣੈ ਸੋਇ ॥**
ਉਹੀ ਉਸ ਸਭ ਤੋਂ ਉੱਚੇ ਪ੍ਰਭੂ ਨੂੰ ਜਾਣ ਸਕਦਾ ਹੈ ।
**तिसु ऊचे कउ जाणै सोइ।**
तो ही वह उस सबसे ऊँचे प्रभु को जान सकता है।
**tisu ūche kao jāṇai soi.**
Only that one can know that highest One.

**ਜੇਵਡੁ ਆਪਿ ਜਾਣੈ ਆਪਿ ਆਪਿ ॥**
ਜਿੱਡਾ ਵੱਡਾ ਦਾਤਾ ਆਪ ਹੈ ਕੇਵਲ ਉਹੀ ਆਪਣੇ ਆਪ ਨੂੰ ਜਾਣਦਾ ਹੈ ।
**जेवडु आपि जाणै आपि आपि।**
जितना बड़ा भगवान आप है केवल वही अपने आप को जानता है।
**jevaḍu āpi jāṇai āpi āpi.**

As great He is it is known only to Him alone.

**ਨਾਨਕ ਨਦਰੀ ਕਰਮੀ ਦਾਤਿ ॥੨੪॥**

ਹੇ ਨਾਨਕ ! ਉਸ ਦੀ ਮਿਹਰ ਦੀ ਨਜ਼ਰ ਕਰਕੇ ਹੀ ਸਾਨੂੰ ਸਭ ਕੁਝ ਪ੍ਰਾਪਤ ਹੁੰਦਾ ਹੈ ।

**नानक नदरी करमी दाति।**

हे नानक ! उसकी कृपा दृष्टि से ही हमें सब कुछ प्राप्त होता है।

**nānak nadarī karamī dāti.**

O Nānak ! Through the glance of His grace we are blessed .

**ਬਹੁਤਾ ਕਰਮੁ ਲਿਖਿਆ ਨਾ ਜਾਇ ॥**

ਉਸ ਦੀ ਕ੍ਰਿਪਾ ਇੰਨੀ ਜ਼ਿਆਦਾ ਹੈ ਕਿ ਉਸ ਨੂੰ ਤਾਂ ਲਿਖਿਆ ਹੀ ਨਹੀਂ ਜਾ ਸਕਦਾ ।

**बहुता करमु लिखिआ ना जाइ।**

उसकी कृपा इतनी है कि उसको तो लिखा ही नहीं जा सकता।

**bahutā karamu likhiā nā jāi.**

His bounties are so great that they cannot be written.

**ਵਡਾ ਦਾਤਾ ਤਿਲੁ ਨ ਤਮਾਇ ॥**

ਪਰਮਾਤਮਾ ਬਹੁਤ ਵੱਡਾ ਦਾਤਾ ਹੈ ਅਤੇ ਜੋ ਉਹ ਦਿੰਦਾ ਹੈ ਉਸ ਦੇ ਬਦਲੇ ਉਹ ਤਿਲ ਜਿੰਨੀ ਵੀ ਤ੍ਰਿਸ਼ਨਾ ਨਹੀਂ ਰੱਖਦਾ ।

**वडा दाता तिलु न तमाइ।**

परमात्मा बहुत बड़ा देनहार है वह जो भी देता है उसके बदले में वह तिनके जितनी भी तृष्णा नहीं रखता।

**vaḍā dātā tilu na tamāi.**

God is the greatest giver yet He has least expectations in return.

**ਕੇਤੇ ਮੰਗਹਿ ਜੋਧ ਅਪਾਰ ॥**

ਕਿੰਨੇ ਹੀ ਪ੍ਰਭੂ ਤੋਂ ਬੇਅੰਤ ਬਹਾਦਰੀ ਦੀ ਮੰਗ ਕਰ ਰਹੇ ਹਨ ।

**केते मंगहि जोध अपार।**

कितने ही लोग प्रभु से बेअंत बहादुरी की मांग कर रहे हैं।

**kete maṇgahi jodh apār.**

Many are begging the unlimited bravery from God.

**ਕੇਤਿਆ ਗਣਤ ਨਹੀ ਵੀਚਾਰੁ ॥**

ਉਹ ਕਿੰਨੇ ਹਨ ਉਨ੍ਹਾਂ ਦੀ ਗਿਣਤੀ ਦਾ ਕੋਈ ਅੰਦਾਜ਼ਾ ਨਹੀਂ ਹੈ ।

**केतिआ गणत नही वीचारु।**

वह कितने हैं उन की गिनती का कोई अन्दाज़ा ही नहीं है।

**ketiā gaṇat nahi vichāru.**

How many are they, there is no idea of their count.

**ਕੇਤੇ ਖਪਿ ਤੁਟਹਿ ਵੇਕਾਰ ॥**

ਕਿੰਨੇ ਐਸੇ ਲੋਕ ਹਨ ਜੋ ਬੇਕਾਰ ਕੰਮਾਂ ਨਾਲ ਹੀ ਥੱਕ-ਟੁਟ ਜਾਂਦੇ ਹਨ ।

**केते खपि तुटहि वेकार।**

कितने ही ऐसे लोग हैं जो बेकार के काम करते करते थक जाते हैं।

**kete khapi tuṭahi vekār.**

Many are those who exhaust themselves in the useless persuits.

**ਕੇਤੇ ਲੈ ਲੈ ਮੁਕਰੁ ਪਾਹਿ ॥**

ਕਈ ਵਾਹਿਗੁਰੂ ਦੀਆਂ ਦਿੱਤੀਆਂ ਦਾਤਾਂ ਨੂੰ ਲੈ ਲੈ ਕੇ ਮੁੱਕਰ ਜਾਂਦੇ ਹਨ ।

**केते लै लै मुकरु पाहि।**

कई वाहिगुरू की दी हुई देन को लेकर मुकर जाते हैं।

**kete lai lai mukaru pāhi.**

Many continuously take His bounties yet deny that.

**ਕੇਤੇ ਮੂਰਖ ਖਾਹੀ ਖਾਹਿ ॥**

ਕਈ ਮੂਰਖ ਖਾਈ ਜਾਂਦੇ ਹਨ ।

**केते मूरख खाही खाहि।**

कई मूर्ख हैं जो खाते ही रहते हैं।

**kete mūrakh khāhī khāhi.**

Many fools go on eating.

**ਕੇਤਿਆ ਦੂਖ ਭੂਖ ਸਦ ਮਾਰ ॥**

ਕਈਆਂ ਨੂੰ ਹਮੇਸ਼ਾ ਦੁੱਖ, ਭੁੱਖ ਅਤੇ ਮਾਰ ਸਹਿਣੀ ਪੈਂਦੀ ਹੈ ।

**केतिआ दूख भूख सद मार।**

बहुत लोगों को हमेशा दुख, भूख और मार सहनी पड़ती है।

**ketiā dūkh bhūkh sad mār.**

Many have always to bear suffering, hunger, and beatings.

**ਏਹਿ ਭਿ ਦਾਤਿ ਤੇਰੀ ਦਾਤਾਰ ॥**

ਹੇ ਦੇਣਹਾਰ ਵਾਹਿਗੁਰੂ ! ਇਹ ਸਭ ਵੀ ਤੇਰਾ ਹੀ ਦਿੱਤਾ ਹੋਇਆ ਹੈ ।

**एहि भि दाति तेरी दातार।**

हे देनहार वाहिगुरू ! यह सब कुछ भी तेरा ही दिया हुआ है।

**ehi bhī dāti terī dātār.**

O Giver God ! All this is given by you only.

**ਬੰਦਿ ਖਲਾਸੀ ਭਾਣੈ ਹੋਇ ॥**

ਬੰਧਨ ਤੋਂ ਛੁਟਕਾਰਾ ਵੀ ਰੱਬ ਦੇ ਹੁਕਮ ਨਾਲ ਹੀ ਹੁੰਦਾ ਹੈ ।

**बंदि खलासी भाणै होइ।**

बन्धन से छुटकारा भी प्रभु के हुक्म से ही होता है।

**bandi khalāsī bhāṇai hoi.**

Liberation from bondage is attained with God's will.

**ਹੋਰੁ ਆਖਿ ਨ ਸਕੈ ਕੋਇ ॥**

ਕੋਈ ਹੋਰ ਇਸ ਮਾਮਲੇ ਵਿਚ ਕੁਝ ਨਹੀਂ ਕਹਿ ਸਕਦਾ ।

**होरु आखि न सकै कोइ।**

कोई और इस मामले में कुछ नहीं कह सकता।

**horu ākhi na sakai koi.**

No body else can say anything in this concern.

**ਜੇ ਕੋ ਖਾਇਕੁ ਆਖਣਿ ਪਾਇ ॥**

ਜੇ ਕੋਈ ਗੱਪੀ ਅੱਗੇ ਵਧ ਕੇ ਗੱਪ ਮਾਰਨ ਦੀ ਕੋਸ਼ਿਸ਼ ਵੀ ਕਰੇ ।

**जे को खाइकु आखणि पाइ।**

अगर कोई गप्पी आगे बढ़ कर गप्प लगाने का प्रयत्न भी करे।

**je ko khāiku ākhaṇi pāi.**

If some reprobate tries to say something.

**ਓਹੁ ਜਾਣੈ ਜੇਤੀਆ ਮੁਹਿ ਖਾਇ ॥**

ਤਾਂ ਉਹੀ ਜਾਣਦਾ ਹੈ ਕਿ ਉਸ ਨੂੰ ਮੂੰਹ ਤੇ ਕਿੰਨੀਆਂ ਸੱਟਾਂ ਖਾਣੀਆਂ ਪੈਂਦੀਆਂ ਹਨ,

ਭਾਵ; ਕਿੰਨੀ ਬੇ-ਇੱਜ਼ਤੀ ਕਰਵਾਣੀ ਪੈਂਦੀ ਹੈ ।

**ओहु जाणै जेतीआ मुहि खाइ।**

तो वही जानता है कि उस को अपने मुँह पर कितनी चोटें खानी पड़ती हैं, मतलब कितनी बेइज्जती करवानी पड़ती है।

**ohu jāṇai jetīā muhi khāi.**

Then only he knows how many buffets he has to suffer on his face; means how much he has to get insulted.

**ਆਪੇ ਜਾਣੈ ਆਪੇ ਦੇਇ ॥**

ਵਾਹਿਗੁਰੂ ਆਪ ਹੀ ਸਭ ਕੁਝ ਜਾਣਦਾ ਹੈ ਅਤੇ ਆਪ ਹੀ ਸਭ ਕੁਝ ਦਿੰਦਾ ਹੈ ।

**आपे जाणै आपे देइ।**

वाहिगुरू आप ही सब कुछ जानता है और आप ही सब कुछ देता है।

**āpe jaṇai āpe dei.**

God Himself knows and Himself gives on His own.

**ਆਖਹਿ ਸਿ ਭਿ ਕੇਈ ਕੇਇ ॥**

ਪਰ ਇਹ ਗੱਲ ਵੀ ਕੋਈ-ਕੋਈ ਹੀ ਕਹਿੰਦਾ ਹੈ ।

**आखहि सि भि केई केइ।**

पर यह बात भी कोई–कोई ही कहता है।

**ākhahi si bhī keī kei.**

Yet still only a few admit it.

**ਜਿਸ ਨੋ ਬਖਸੇ ਸਿਫਤਿ ਸਾਲਾਹ ॥**

ਪਰਮਾਤਮਾ ਜਿਸ ਨੂੰ ਆਪਣੀ ਸਿਫ਼ਤ ਕਰਨ ਦੀ ਸਮਰੱਥਾ ਬਖਸ਼ਦਾ ਹੈ ।

**जिस नो बखसे सिफति सालाह।**

परमात्मा जिसको अपनी स्तुति करने का सामर्थ देता है।

**jisno bakhse siphti sālāh.**

On whom God confers the ability to praise Him.

**ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥**

ਹੇ ਨਾਨਕ ! ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੋ ਜਾਂਦਾ ਹੈ ।

**नानक पातिसाही पातिसाहु।**

हे नानक ! वह राजाओं का राजा हो जाता है।

**nānak pātisāhī patisāhu.**

O Nānak ! He becomes king of kings.

**ਅਮੁਲ ਗੁਣ ਅਮੁਲ ਵਾਪਾਰ ॥**

ਪ੍ਰਭੂ ਦੇ ਗੁਣਾਂ ਦਾ ਕੋਈ ਮੁੱਲ ਨਹੀਂ, ਉਨ੍ਹਾਂ ਨੂੰ ਸੁਣਨਾ ਅਤੇ ਕਹਿਣਾ ਵੀ ਅਨਮੋਲ ਹੈ।

**अमुल गुण अमुल वापार।**

प्रभु के गुणों का कोई मोल नहीं है उनको सुनने और कहने का भी कोई मोल नहीं है।

**amul guṇ amul vāpār.**

God's qualities are invaluable and to hear and say something about those qualities is also invaluable.

**ਅਮੁਲ ਵਾਪਾਰੀਏ ਅਮੁਲ ਭੰਡਾਰ ॥**

ਜੋ ਵਾਹਿਗੁਰੂ ਦੇ ਗੁਣਾਂ ਦਾ ਵਾਪਾਰ ਕਰਦੇ ਹਨ ; ਭਾਵ ਜੋ ਉਸ ਦੇ ਗੁਣਾਂ ਨੂੰ ਸੁਣਦੇ ਅਤੇ ਅੱਗੇ ਦੱਸਦੇ ਹਨ ਉਹ ਵੀ ਅਨਮੋਲ ਹਨ ਅਤੇ ਜਿੱਥੋਂ ਇਹ ਗੁਣ ਪ੍ਰਾਪਤ ਹੁੰਦੇ ਹਨ ਉਹ ਖ਼ਜ਼ਾਨੇ ਵੀ ਅਨਮੋਲ ਹਨ।

**अमुल वापारीए अमुल भंडार।**

जो वाहिगुरू के गुणों का व्यापार करते हैं ; मतलब जो उसके गुणों को सुनते और आगे बताते हैं वे भी अनमोल हैं और उस प्रभु के गुणों के खज़ाने भी अनमोल हैं।

**amul vāpārīe amul bhanḍār.**

Those are invaluable who deal in this business and invaluable is the treasurehouse from where these qualities come.

**ਅਮੁਲ ਆਵਹਿ ਅਮੁਲ ਲੈ ਜਾਹਿ ॥**

ਅਨਮੋਲ ਹਨ ਉਹ ਜੋ ਉਨ੍ਹਾਂ ਗੁਣਾਂ ਨੂੰ ਪ੍ਰਾਪਤ ਕਰਨ ਆਉਂਦੇ ਹਨ ਅਤੇ ਜੋ ਉਨ੍ਹਾਂ ਗੁਣਾਂ ਨੂੰ ਨਾਲ ਲੈ ਜਾਂਦੇ ਹਨ ਉਹ ਵੀ ਅਨਮੋਲ ਹਨ।

**अमुल आवहि अमुल लै जाहि।**

अनमोल हैं वे जो उन गुणों को प्राप्त करने आते हैं और जो उन गुणों को अपने साथ ले जाते हैं वे भी अनमोल हैं।

**amul āvhai amul lai jāhi.**

Invaluable are those who come to fetch those merits and invaluable are those who take them along.

**ਅਮੁਲ ਭਾਇ ਅਮੁਲਾ ਸਮਾਹਿ ॥**

ਅਮੁਲ ਹਨ ਉਹ ਜੋ ਵਾਹਿਗੁਰੂ ਨੂੰ ਪਿਆਰ ਕਰਦੇ ਹਨ ਅਤੇ ਅਨਮੋਲ ਹਨ ਉਹ ਜੋ ਉਸ ਵਿਚ ਸਮਾ ਜਾਂਦੇ ਹਨ ।

**अमुल भाइ अमुला समाहि।**

अनमोल हैं वे जो वाहिगुरू को प्यार करते हैं और अनमोल हैं वे जो उसमें समा जाते हैं।

**amul bhāi amulā samāhi.**

Invaluable are those who are in love with God and invaluable are those who get absorbed in Him.

**ਅਮੁਲੁ ਧਰਮੁ ਅਮੁਲੁ ਦੀਬਾਣੁ ॥**

ਪ੍ਰਭੂ ਦਾ ਨਿਯਮ ਅਨਮੋਲ ਹੈ ਅਤੇ ਉਸ ਦਾ ਦਰਬਾਰ ਵੀ ਅਨਮੋਲ ਹੈ ।

**अमुलु धरमु अमुलु दीबाणु।**

प्रभु का नियम अनमोल है और उसका दरबार भी अनमोल है।

**amulu dharamu amulu dibāṇu.**

The law of God is invaluable and invaluable is His court.

**ਅਮੁਲੁ ਤੁਲੁ ਅਮੁਲੁ ਪਰਵਾਣੁ ॥**

ਵਾਹਿਗੁਰੂ ਦੀ ਤਕੜੀ ਅਨਮੋਲ ਹੈ ਅਤੇ ਉਸ ਦੇ ਵੱਟੇ ਵੀ ਅਨਮੋਲ ਹਨ ।

**अमुलु तुलु अमुलु परवाणु।**

वाहिगुरू का तराजू अनमोल है और उसके तोलने वाले बटखरे भी अनमोल हैं।

**amul tulu amulu parvāṇu.**

God's scale is invaluable and invaluable are His weights.

**ਅਮੁਲੁ ਬਖਸੀਸ ਅਮੁਲੁ ਨੀਸਾਣੁ ॥**

ਵਾਹਿਗੁਰੂ ਦੀ ਕ੍ਰਿਪਾ ਅਨਮੋਲ ਹੈ ਅਤੇ ਉਸ ਦੀ ਕ੍ਰਿਪਾ ਦੀਆਂ ਨਿਸ਼ਾਨੀਆਂ ਵੀ ਅਨਮੋਲ ਹਨ ।

**अमुल बखसीस अमुलु नीसाणु।**

वाहिगुरू की कृपा अनमोल है और उसकी कृपा की निशानियाँ भी अनमोल हैं।

**amul bakhsis amulu nisāṇu.**

Invaluable is God's grace and invaluable are those signs of grace.

**ਅਮੁਲੁ ਕਰਮੁ ਅਮੁਲੁ ਫੁਰਮਾਣੁ ॥**

ਉਸ ਦੀ ਰਹਿਮਤ ਅਨਮੋਲ ਹੈ ਅਤੇ ਉਸ ਦਾ ਹੁਕਮ ਵੀ ਅਨਮੋਲ ਹੈ ।

**अमुलु करमु अमुलु फुरमाणु।**

उसकी दया भी अनमोल है और उसका हुक्म भी अनमोल है।

**amulu karamu amulu phurmāṇu.**

God's grace is invaluable and invaluable is His ordinance.

**ਅਮੁਲੋ ਅਮੁਲੁ ਆਖਿਆ ਨ ਜਾਇ ॥**

ਪ੍ਰਭੂ ਦਾ ਦਿੱਤਾ ਹੋਇਆ ਸਭ ਕੁਝ ਅਨਮੋਲ ਤੋਂ ਵੀ ਅਨਮੋਲ ਹੈ ਉਸ ਦੇ ਮੁੱਲ ਬਾਰੇ ਕੁਝ ਵੀ ਕਿਹਾ ਨਹੀਂ ਜਾ ਸਕਦਾ ।

**अमुलो अमुलु आखिआ न जाए।**

प्रभु का दिया हुआ सब कुछ अनमोल से भी अनमोल है उस के मोल के बारे में कुछ भी कहा नहीं जा सकता।

**amulo amulu ākhiā na jāi.**

Every thing given by God is invaluable and even beyond invaluable, nothing can be said about the price of that.

**ਆਖਿ ਆਖਿ ਰਹੇ ਲਿਵ ਲਾਇ ॥**

ਬਹੁਤ ਲੋਕ ਮਨ ਦੇ ਪੂਰੇ ਧਿਆਨ ਨਾਲ ਇਸ ਬਾਰੇ ਕਹਿ-ਕਹਿ ਕੇ ਥੱਕ ਗਏ ਹਨ ।

**आखि आखि रहे लिव लाइ।**

बहुत से लोग मन को पूरे ध्यान के साथ इस बारे में कह कह थक गये हैं।

**ākhi ākhi rahe liv lāi.**

Many people have time and again described about that with full concentration of mind but they have tired.

**ਆਖਹਿ ਵੇਦ ਪਾਠ ਪੁਰਾਣ ॥**

ਕਹਿੰਦੇ ਹਨ ਕਿ ਵੇਦ ਅਤੇ ਪੁਰਾਣਾਂ ਦੇ ਅਧਿਆਇ ਵੀ ਵਾਹਿਗੁਰੂ ਦੇ ਗੁਣਾਂ ਨੂੰ ਬਿਆਨ ਕਰ ਰਹੇ ਹਨ ।

**आखहि वेद पाठ पुराण।**

कहते हैं कि वेद और पुराणों के अध्याय भी वाहिगुरू के गुणों को बयान कर रहे हैं।

**akhahi ved pāṭh purāṇ.**

Vedas and the chapters of Purāṇas express the qualites of God.

**ਆਖਹਿ ਪੜੇ ਕਰਹਿ ਵਖਿਆਣ ॥**

ਕਹਿੰਦੇ ਹਨ ਕਿ ਪੜ੍ਹੇ ਲਿਖੇ ਲੋਕ ਵਾਹਿਗੁਰੂ ਦੇ ਗੁਣਾਂ ਦੀ ਵਿਆਖਿਆ ਕਰਦੇ ਹਨ।

**आखहि पढ़े करहि वखिआण।**

कहते हैं कि पढ़े लिखे लोग वाहिगुरू के गुणों की व्याख्या करते हैं।

**ākhahi paṛe karahi vakhiāṇ.**

It is said that learned people explain the Divine qualities.

**ਆਖਹਿ ਬਰਮੇ ਆਖਹਿ ਇੰਦ ॥**

ਬ੍ਰਹਮਾ ਅਤੇ ਇੰਦਰ ਦੇਵਤੇ ਵਾਹਿਗੁਰੂ ਦੇ ਗੁਣਾਂ ਨੂੰ ਬਿਆਨ ਕਰਦੇ ਹਨ ।

**आखहि बरमे आखहि इंद।**

ब्रह्मा और इन्द्र देवता वाहिगुरू के गुणों को बयान करते हैं।

**ākhahi barame ākhahi ind.**

Brahmā and Indra narrate the attributes of God.

**ਆਖਹਿ ਗੋਪੀ ਤੈ ਗੋਵਿੰਦ ॥**

ਗੋਪੀ (ਗੁਆਲਣ; ਕ੍ਰਿਸ਼ਨ ਦੀ ਇੱਕ ਸਖੀ) ਅਤੇ ਕ੍ਰਿਸ਼ਨ ਵਾਹਿਗੁਰੂ ਦੇ ਗੁਣਾਂ ਬਾਰੇ ਦੱਸਦੇ ਹਨ ।

**आखहि गोपी तै गोविंद।**

गोपी (गुआलण; कृष्ण की एक सखी) और कृष्ण वाहिगुरू के गुणों के बारे में बताते हैं।

**ākhahi gopī tai govind.**

Gopī (milkmaid; a concert of Krishna) and Krishna tell about God's qualities.

**ਆਖਹਿ ਈਸਰ ਆਖਹਿ ਸਿਧ ॥**

ਸ਼ਿਵ ਅਤੇ ਆਤਮਿਕ ਸੰਪੂਰਨਤਾ ਵਾਲੇ ਯੋਗੀ ਉਸ ਦੇ ਗੁਣਾਂ ਨੂੰ ਬਿਆਨ ਕਰ ਰਹੇ ਹਨ ।

**आखहि ईसर आखहि सिध।**

